# ਗੁਰੁ ਭਾਵ ਦੀਪਕਾ

ਟੀਕਾਕਾਰ

ਪੰਡਿਤ ਤਾਰਾ ਸਿੰਘ ਨਰੋਤਮ




ਨਿਰਮਲ ਆਸ਼ਰਮ ਰਿਸ਼ੀਕੇਸ਼

# ਗੁਰੁ ਭਾਵ ਦੀਪਕਾ

**ਟੀਕਾਕਾਰ**
ਪੰਡਿਤ ਤਾਰਾ ਸਿੰਘ ਨਰੋਤਮ

**ਮੁਖ ਸੰਪਾਦਕ**
ਡਾ. ਹਰਭਜਨ ਸਿੰਘ

**ਸੰਪਾਦਕ**
ਡਾ. ਕੁਲਵਿੰਦਰ ਸਿੰਘ
ਮਨਜੀਤ ਕੌਰ




**ਪ੍ਰਕਾਸ਼ਕ**
ਨਿਰਮਲ ਆਸ਼ਰਮ ਰਿਸ਼ੀਕੇਸ਼

Phone : 9837837000

# GURU BHAV DEEPKA

TEEKAKAR

Pandit Tara Singh Narotam

CHIEF EDITOR

Dr. Harbhajan Singh

Panjabi University Dr. Balbir Singh Sahit Kendar

Dehradun (Uttarakhand)

EDITORS

Dr. Kulwinder Singh

Manjeet Kaur

ਮੂਲ ਗ੍ਰੰਥ : ਸੰਨ 1881 ਈ. (ਲਾਹੌਰ ਵਿਖੇ)

ਵਰਤਮਾਨ ਐਡੀ   ਨ : ਸੰਨ 2017 ਈ. (ਦੇਹਰਾਦੂਨ ਵਿਖੇ)

ਪ੍ਰਸਤਾਵਨਾ ਸਿਰਲੇਖ ਥਲੇ ਛਪੇ ਵਿਚਾਰਜਟਿਪਣੀਆਂ ਸੰਪਾਦਕ ਦੇ ਨਿਜੀ ਹਨ ।

ਕੀਮਤ :    ਰਧਾ ਸਹਿਤ ਅੱਧਿਅਨ

*Published by:*

Sant Jodh Singh Nirmal Ashram Nirmal Marg Rishikesh

Distt. Dehradun (Uttarakhand)

Printed at: Hi-Speed Jhilmil Delhi



## ਸਾਦਰ ਸਮਰਪਣ

ਪਰਮ ਪੂਜਨੀਕ ਸ਼੍ਰੋਮਣੀ ਵਿੱਦਵਾਨ ਮਹਾਨ ਤਪੱਸਵੀ
ਸ਼੍ਰੀ ਮਾਨ ੧੦੮ ਮਹੰਤ ਬੁੱਢਾ ਸਿੰਘ ਜੀ ਮਹਾਰਾਜ
(ਸੰਸਥਾਪਕ ਨਿਰਮਲ ਆਸ਼ਰਮ-ਰਿਸ਼ੀਕੇਸ਼)
ਦੇ ਅਤੀ ਸੂਖਮ ਅਨੁਭਵ, ਅਧਿਆਤਮ ਚਿੰਤਨ, ਪ੍ਰਚੰਡ ਵਿਵੇਕ,
ਤੀਬਰ ਵੈਰਾਗ, ਵਿਸ਼ਾਲ ਗਿਆਨ, ਉੱਚ-ਸਿਧਾਂਤਕ ਜੀਵਨ,
ਨਿਸ਼ਕਾਮ ਗੁਰਮਤਿ ਪ੍ਰਚਾਰ, ਨਿਰਪੱਖ ਮਾਨਵ ਸੇਵਾ ਅਤੇ
ਅਨਿੰਨ ਭਗਤੀ ਸਾਧਨਾ ਆਦਿ ਸ਼ੁੱਭ ਗੁਣਾਂ ਨੂੰ ਸ਼ਰਧਾ ਸਹਿਤ

# ਤਤਕਰਾ

(ਕੀਹ ਕਿੱਥੇ ਹੈ?)

## ਸ਼ੁਕਰਾਨਾ ਅਤੇ ਅਰਦਾਸ

ਅਧਿਆਤਮਵਾਦ ਅਤੇ ਧਾਰਮਿਕਤਾ ਦਾ ਮੁੱਖ ਮੰਤਵ ਮਾਨਵਤਾ ਦੀ ਕਲਿਆਣ ਹੈ। ਮਾਨਵਤਾ ਦੀ ਕਲਿਆਣ ਦੇ ਦੋ ਪ੍ਰਮੁੱਖ ਪੱਖ ਜਾਂ ਸਾਧਨ ਸੇਵਾ ਅਤੇ ਸਿਮਰਨ ਹਨ। ਸੇਵਾ ਦੁਆਰਾ ਮਨੁੱਖ ਦੀਆਂ ਸ਼ਰੀਰਿਕ ਤਕਲੀਫ਼ਾਂ ਘਟਾਉਣ ਅਤੇ ਜੀਵਨ ਲਈ ਅਤੀ ਜ਼ਰੂਰੀ ਲੋੜਾਂ ਦੀ ਪੂਰਤੀ ਕਰਨਾ ਮਾਨਵ-ਕਲਿਆਣ ਗਿਣਿਆ ਜਾਂਦਾ ਹੈ ਜਦੋਂ ਕਿ ਅਧਿਆਤਮਕ ਚੇਤਨਾ ਜਾਗ੍ਰਿਤ ਹੋਣ ਅਤੇ ਪ੍ਰਭੂ ਨਾਮ ਸਿਮਰਨ ਵਿਚ ਰਸਲੀਨ ਹੋਣ ਨਾਲ ਪ੍ਰਾਣੀਆਂ ਦਾ ਜਨਮ-ਮਰਣ ਦੇ ਚੱਕਰ ਤੋਂ ਮੁਕਤ ਹੋਣ ਦਾ ਰਸਤਾ ਪੱਧਰਾ ਹੁੰਦਾ ਹੈ। ਨਿਰਮਲ ਸੰਪ੍ਰਦਾਇ ਦੇ ਮਹਾਂਪੁਰਖ ਆਰੰਭ ਤੋਂ ਹੀ '**ਆਪਿ ਜਪੈ ਅਵਰਹ ਨਾਮੁ ਜਪਾਵੈ**' ਦੇ ਮਾਰਗ ਉਤੇ ਵਿਸ਼ਵਾਸ ਅਤੇ ਦ੍ਰਿੜ੍ਹਤਾ ਨਾਲ ਚਲਦਿਆਂ, ਨਿਜ-ਅਭਿਆਸ ਅਤੇ ਸੰਗਤੀ-ਸਾਧਨਾ ਦੇ ਵਿਸ਼ਵ-ਵਿਆਪੀ ਪ੍ਰਸਾਰ ਵਿਚ ਆਪਣਾ ਯੋਗਦਾਨ ਪਾਉਂਦੇ ਰਹੇ ਹਨ। ਗੁਰਮਤਿ ਗਿਆਨ ਦੁਆਰਾ '**ਸਰਬ ਰੋਗ ਕਾ ਅਉਖਦੁ ਨਾਮੁ**' ਦੇ ਸੱਚੇ-ਸੁੱਚੇ ਰਾਹ ਉਤੇ ਤੋਰ ਕੇ ਹਰੇਕ ਪ੍ਰਾਣੀ ਦੇ ਹਿਰਦੇ ਵਿਚ ਨਾਮ ਦਾ ਬੀਜ ਬੀਜਣਾ ਅਤੇ ਹਰ ਜੀਵ ਦੀ ਮੁਕਤੀ ਲਈ ਸਾਰਾ ਜੀਵਨ ਸਮਰਪਿਤ ਕਰ ਦੇਣਾ, ਨਿਰਮਲ ਭੇਖ ਦੇ ਮਹਾਂਪੁਰਖਾਂ ਦੇ ਜੀਵਨ ਦਾ ਅਸਲ ਮਕਸਦ ਰਿਹਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਨਿਰਮਲੇ' ਸਿੱਖਾਂ ਨੂੰ ਵਿਸ਼ੇਸ਼ ਕਰ ਕੇ ਗੁਰਮਤਿ ਗਿਆਨ ਦੇ ਪ੍ਰਚਾਰ ਦੀ ਜ਼ਿੰਮੇਵਾਰੀ ਦਿਤੀ ਸੀ, ਜਿਸ ਨੂੰ ਨਿਸ਼ਠਾ ਨਾਲ ਨਿਭਾਉਣ ਲਈ ਇਸ ਸੰਪ੍ਰਦਾਇ ਨੇ ਗੁਰਮਤਿ ਵਿਆਖਿਆ ਵਿਚ ਉਲੇਖਨੀਯ ਯੋਗਦਾਨ ਦਿਤਾ ਅਤੇ ਵਿਸ਼ਵ ਨੂੰ ਗੁਰਮਤਿ ਦੇ ਮਹਾਨ ਵਿਆਖਿਆਕਾਰ ਵੀ ਦਿਤੇ। ਨਿਰਮਲੇ ਵਿਦਵਾਨਾਂ ਵਾਸਤੇ ਗਿਆਨ ਦੀ ਸਾਧਨਾ ਹੀ ਵਾਸਤਵਿਕ ਤਪ-ਸਾਧਨਾ ਸੀ ਜਿਸ ਨੂੰ ਉਹ ਪਦਾਰਥਕ ਲਾਲਸਾਵਾਂ ਤੋਂ ਦੂਰ ਰਹਿ ਕੇ ਸ਼ਿੱਦਤ ਨਾਲ ਨਿਭਾਉਂਦੇ ਆ ਰਹੇ ਹਨ। ਗੁਰਮਤਿ ਗਿਆਨ ਦੀਆਂ ਸਮਸਤ ਸੂਖਮਤਾਈਆਂ ਦਾ ਵਿਸ਼ਲੇਸ਼ਣ ਕਰਨ ਵਾਸਤੇ ਭਾਰਤੀ ਦਰਸ਼ਨ-ਸ਼ਾਸਤ੍ਰ ਦੀ ਗੰਭੀਰ ਵਾਕਫ਼ੀ ਬਹੁਤ ਜ਼ਰੂਰੀ ਹੈ, ਇਸੇ ਕਾਰਣ ਨਿਰਮਲੇ ਸੰਤਾਂ ਨੇ ਭਾਰਤ ਦੇ ਸਮੁਚਿਤ ਧਰਮ-ਸ਼ਾਸਤ੍ਰ ਦਾ ਵਿਵੇਚਨ ਕਰਨਾ ਹਮੇਸ਼ਾ ਆਪਣੇ ਆਚਾਰ-ਵਿਵਹਾਰ ਦਾ ਲਾਜ਼ਮੀ ਹਿੱਸਾ ਬਣਾਈ ਰਖਿਆ ਹੈ। ਗੁਰਮਤਿ ਗਿਆਨ ਦੀ ਭਾਰਤੀ ਧਰਮ-ਦਰਸ਼ਨ ਵਿਚ ਸਤਿਕਾਰਯੋਗ ਸਥਾਪਿਤੀ ਉਨ੍ਹਾਂ ਦਾ ਪਰਮ ਉਦੇਸ਼ ਸੀ ਇਸ ਲਈ ਜ਼ਰੂਰੀ ਸੀ ਕਿ ਉਹ ਵੇਦ-ਵੇਦਾਂਗ ਆਦਿ ਦੇ ਉਤਕ੍ਰਿਸ਼ਟ ਗਿਆਤਾ ਹੋਣ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਉਦੇਸ਼ ਨਾਲ ਸੰਨ ੧੬੮੬ ਈ. ਵਿੱਚ ਅਪਣੇ ਪੰਜ ਸਿੱਖਾਂ ਨੂੰ ਸੰਸਕ੍ਰਿਤ ਭਾਸ਼ਾ, ਭਾਰਤੀ ਦਰਸ਼ਨ-ਸ਼ਾਸਤ੍ਰ, ਗੁਰਬਾਣੀ, ਗੁਰਮਤਿ ਦਰਸ਼ਨ ਅਤੇ ਗੁਰ ਇਤਿਹਾਸ ਦੀ ਗੰਭੀਰ ਸੂਝ-ਬੂਝ ਪ੍ਰਾਪਤ ਕਰਨ ਵਾਸਤੇ ਸ੍ਰੀ ਪਾਉਂਟਾ ਸਾਹਿਬ ਤੋਂ ਅਨੇਕਾਂ ਅਸੀਸਾਂ ਅਤੇ ਵਰਦਾਨ ਦੇ ਕੇ ਕਾ ੀ (ਬਨਾਰਸ) ਭੇਜਿਆ ਸੀ।

ਵਿਦਿਆ-ਪ੍ਰਾਪਤੀ ਅਤੇ ਗੁਹਜ ਗਿਆਨ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਇਸ ਨਿਰਮਲ ਰੀਤੀ ਨੇ ਜੋ ਸਰਵੁੱਚ ਚਿੰਤਨ-ਪ੍ਰਾਪਤ ਵਿਦਵਾਨ ਸੰਸਾਰ ਨੂੰ ਦਿਤੇ ਹਨ, ਉਨ੍ਹਾਂ ਵਿਚੋਂ ਆਪਣੇ ਪ੍ਰਚੰਡ ਵਿਵੇਕ ਕਾਰਣ ਸ੍ਰੀਮਾਨ ਪੰਡਿਤ ਤਾਰਾ

ਸਿੰਘ 'ਨਰੋਤਮ' ਜੀ ਦਾ ਨਾਮ ਲਾਸਾਨੀ ਹੈ। ਭਾਸ਼ਾ, ਸਾਹਿਤ ਅਤੇ ਧਰਮ-ਸ਼ਾਸਤ੍ਰ ਦੀਆਂ ਵਿਭਿੰਨ ਵਿਧਾਵਾਂ ਵਿਚ ਕੁਸ਼ਲ ਪੰਡਿਤ ਜੀ ਨੇ ਜੋ ਸਾਹਿਤ ਸਿਰਜਨਾ ਕੀਤੀ ਹੈ, ਉਸ ਉਤੇ ਨਿਰਮਲ ਭੇਖ ਸਹਿਤ ਸਾਰੇ ਸਿਖ ਜਗਤ ਨੂੰ ਬਹੁਤ ਗੌਰਵ ਮਹਿਸੂਸ ਹੁੰਦਾ ਹੈ। ਉਹ ਕੋਸ਼ਕਾਰੀ, ਸਿਧਾਂਤਕਾਰੀ, ਵਿਆਖਿਆਕਾਰੀ, ਟੀਕਾਕਾਰੀ ਅਤੇ ਭਾਸ਼ਾ-ਸ਼ਾਸਤ੍ਰ ਦੇ ਮਹਾਨ ਗਿਆਤਾ ਸਨ ਅਤੇ ਇਨ੍ਹਾਂ ਸਾਰੇ ਖੇਤਰਾਂ ਉਤੇ ਉਨ੍ਹਾਂ ਨੇ ਅਤੀ ਪ੍ਰਵੀਨ ਸਮਝ ਦੁਆਰਾ ਆਪਣੀ ਕਲਮ ਨੂੰ ਸਫਲਤਾ ਸਹਿਤ ਅਜ਼ਮਾਇਆ ਹੈ। ਉਨ੍ਹਾਂ ਦੀਆਂ ਅਮਰ ਗੁਰਮਤਿ ਰਚਨਾਵਾਂ ਵਿਚੋਂ 'ਗੁਰੁ ਭਾਵ ਦੀਪਕਾ' ਉਹ ਵਿਸ਼ੇਸ਼ ਵਿਆਖਿਆ-ਪੁਸਤਕ ਹੈ ਜਿਸ ਵਿਚ 'ਨਰੋਤਮ' ਜੀ ਨੇ ਜਪੁ, ਸੋਦਰੁ, ਸੋਪੁਰਖੁ, ਸੋਹਿਲਾ ਅਤੇ ਸਬਦ ਹਜਾਰੇ ਬਾਣੀਆਂ ਦਾ ਟੀਕਾ ਕੀਤਾ ਹੈ। ਗੁਰਬਾਣੀ ਵਿਆਖਿਆ ਵਿਚ ਉਨ੍ਹਾਂ ਦੀ ਆਪਣੀ ਵਿਲੱਖਣ ਪਹੁੰਚ ਅਤੇ ਨਿਵੇਕਲਾ ਚਿੰਤਨ ਸੀ। ਉਨ੍ਹਾਂ ਦਾ ਇਕ ਬਿਲਕੁਲ ਨਿਆਰਾ ਅਤੇ ਮੌਲਿਕ ਅਰਥ-ਨਿਰੂਪਣ ਢੰਗ ਸੀ ਜੋ ਕਿਸੇ ਵੀ ਹੋਰ ਵਿਆਖਿਆਕਾਰ ਨਾਲ ਨਹੀਂ ਮਿਲਦਾ। ਇਸ ਅਦੁੱਤੀ ਪ੍ਰਤਿਭਾ ਕਾਰਣ ਉਨ੍ਹਾਂ ਦੀ ਵਿਆਖਿਆ-ਪੱਧਤੀ ਸਰਵਕਾਲੀ ਹੈ ਅਤੇ ਇਸ ਨੂੰ ਸੁਰਜੀਤ ਰੱਖਣਾ ਗੁਰਬਾਣੀ ਅਭਿਲਾਸ਼ੀਆਂ ਦਾ ਪਰਮ ਕਰਤੱਵ ਹੈ। ਇਹ ਬਹੁਤ ਸੰਤੁਸ਼ਟੀ ਦੀ ਗੱਲ ਹੈ ਕਿ ਪਿਛਲੇ ਕੁੱਝ ਸਮੇਂ ਤੋਂ ਸਮੁੱਚਾ ਨਿਰਮਲ ਭੇਖ ਆਪਣੇ ਇਸ ਪਰਮ ਦਾਇਤਵ ਨੂੰ ਨਿਭਾਉਣ ਪ੍ਰਤੀ ਚੇਤੰਨਸ਼ੀਲ ਹੈ। ਇਸ ਪ੍ਰਯਤਨ ਵਿੱਚ ਨਿਰਮਲ ਆਸ਼ਰਮ ਰਿਸ਼ੀਕੇਸ਼ ਦੁਆਰਾ ਵੀ ਕਈ ਨਿਰਮਲੇ ਮਹਾਤਮਾ ਲੋਕਾਂ ਦੀਆਂ ਅਨਮੋਲ ਅਤੇ ਦੁਰਲੱਭ ਪੁਸਤਕਾਂ ਪੁਨਰ-ਪ੍ਰਕਾਸ਼ਿਤ ਕਰ ਕੇ ਗਿਆਨ-ਅਭਿਲਾਸ਼ੀਆਂ ਦੇ ਹੱਥਾਂ ਤੱਕ ਪਹੁੰਚਾਈਆਂ ਗਈਆਂ ਹਨ।

ਸ੍ਰੀਮਾਨ ਮਹੰਤ ਬੁੱਢਾ ਸਿੰਘ ਜੀ ਮਹਾਰਾਜ ਦੁਆਰਾ ਸਥਾਪਿਤ ਅਤੇ ਸ੍ਰੀਮਾਨ ਮਹੰਤ ਆਤਮਾ ਸਿੰਘ ਜੀ, ਸ੍ਰੀਮਾਨ ਮਹੰਤ ਨਾਰਾਇਣ ਸਿੰਘ ਜੀ, ਸ੍ਰੀਮਾਨ ਸੰਤ ਬਾਬਾ ਨਿੱਕਾ ਸਿੰਘ 'ਵਿਰੱਕਤ' ਜੀ ਦੀਆਂ ਅਸੀਮ ਅਸੀਸਾਂ ਸਦਕਾ ਵਿਕਸਿਤ ਹੋਇਆ 'ਨਿਰਮਲ ਆਸ਼ਰਮ ਰਿਸ਼ੀਕੇਸ਼' ਹੁਣ ਸ੍ਰੀਮਾਨ ਮਹੰਤ ਰਾਮ ਸਿੰਘ ਜੀ ਮਹਾਰਾਜ ਦੇ ਮਾਰਗ ਦਰਸ਼ਨ ਵਿਚ ਮਾਨਵਤਾ ਦੀ ਸੇਵਾ ਨੂੰ ਬਹੁ-ਭਾਂਤੀ ਸਮਰਪਿਤ ਹੈ। ਇਕ ਪਾਸੇ ਨਾਮ ਬਾਣੀ, ਕਥਾ ਕੀਰਤਨ ਅਤੇ ਗੁਰਮਤਿ ਗਿਆਨ ਦੇ ਨਿਰੰਤਰ ਪ੍ਰਸਾਰ ਲਈ ਆਸ਼ਰਮ ਦੇ ਅਨੇਕਾਂ ਟਿਕਾਣਿਆਂ ਤੋਂ ਮਨੁੱਖਤਾ ਨੂੰ ਗੁਰੂ ਸਾਹਿਬਾਨ ਦੇ ਆਸ਼ੇ ਅਨੁਸਾਰ ਸਰਬ-ਸਾਂਝੀਵਾਲਤਾ ਦੇ ਸੂਤ੍ਰ ਵਿਚ ਪਰੋਅ ਕੇ ਕਲਿਆਣ ਦੇ ਰਾਹ ਤੋਰਨ ਦੇ ਉਪਰਾਲੇ ਕੀਤੇ ਜਾ ਰਹੇ ਹਨ ਅਤੇ ਦੂਜੇ ਪਾਸੇ ਗੁਰੂ ਕੇ ਲੰਗਰਾਂ, ਹਸਪਤਾਲਾਂ ਅਤੇ ਵਿਦਿਅਕ ਸੰਸਥਾਵਾਂ ਦੁਆਰਾ ਬਿਨਾ ਕਿਸੇ ਭੇਦ-ਭਾਵ ਦੇ ਮਨੁੱਖਤਾ ਦੀ ਬਹੁਭਾਂਤੀ ਸੇਵਾ ਹੋ ਰਹੀ ਹੈ। ਅਭਿਆਗਤਾਂ ਨੂੰ ਭੋਜਨ ਪ੍ਰਦਾਨ ਕੀਤਾ ਜਾ ਰਿਹਾ ਹੈ, ਰੋਗੀਆਂ ਦਾ ਰੋਗ ਨਿਵਾਰਣ ਲਈ ਮੁਫ਼ਤ ਸਿਹਤ ਸੇਵਾਵਾਂ ਦਿਤੀਆਂ ਜਾ ਰਹੀਆਂ ਹਨ ਅਤੇ ਆਸ਼ਰਮ ਦੁਆਰਾ ਸੰਚਾਲਿਤ ਵਿਦਿਅਕ ਅਦਾਰਿਆਂ ਦੁਆਰਾ ਸਾਧਨਹੀਣ ਮਨੁੱਖਾਂ ਦੇ ਬੱਚਿਆਂ ਨੂੰ ਬਿਹਤਰੀਨ ਸਿਖਿਆ ਦੇਣ ਦਾ ਉਚੇਚਾ ਪ੍ਰਬੰਧ ਕੀਤਾ ਗਿਆ ਹੈ। ਇਸ ਦੇ ਨਾਲ ਹੀ ਨਿਰਮਲ ਆਸ਼ਰਮ ਰਿਸ਼ੀਕੇਸ਼ ਨਿਰਮਲ ਭੇਖ ਦੇ ਗਿਆਨਮਈ ਸਰੋਕਾਰਾਂ ਨੂੰ ਹਰ ਤਰੀਕੇ ਨਾਲ ਸਮਰਪਿਤ ਹੋ ਕੇ ਪੁਰਾਤਨ ਅਤੇ ਨਵੀਨ ਅਧਿਆਤਮਕ ਪੁਸਤਕਾਂ ਦੇ ਪ੍ਰਕਾਸ਼ਨ ਦੀ ਜ਼ਿੰਮੇਵਾਰੀ ਵੀ ਨਿਭਾਅ ਰਿਹਾ ਹੈ। ਇਸੇ ਲੜੀ ਵਿਚ ਅਸੀਂ ਪੰਡਿਤ ਤਾਰਾ ਸਿੰਘ 'ਨਰੋਤਮ' ਜੀ ਦੀ ਗੁਰਬਾਣੀ ਵਿਆਖਿਆ ਵਿਚੋਂ ਅਮਰ ਅਤੇ ਸਦੀਵੀ ਰਚਨਾ 'ਗੁਰੁ ਭਾਵ ਦੀਪਕਾ' ਨੂੰ ਗਿਆਨ ਦੇ ਜਗਿਆਸੂਆਂ ਤੱਕ ਪਹੁੰਚਾਉਣ ਲਈ ਪੁਨਰ-ਸੰਪਾਦਿਤ ਕਰ ਕੇ ਨਵੇਂ ਰੂਪ ਵਿਚ ਪ੍ਰਕਾਸ਼ਿਤ ਕਰਨ ਦੀ ਸੇਵਾ ਨਿਭਾਉਣ ਦੀ ਪ੍ਰਸੰਨਤਾ ਲੈ ਰਹੇ ਹਾਂ। ਆਪਣੇ ਸੇਵਕਾਂ ਤੋਂ ਅਜਿਹੇ ਕਾਰਜ ਕਰਵਾਉਣ ਲਈ ਬਲ-ਬੁੱਧੀ ਬਖ਼ਸ਼ਿਸ਼ ਕਰਨ ਵਾਸਤੇ ਮੈਂ ਅਕਾਲ ਪੁਰਖ ਦਾ ਬੇਅੰਤ ਸ਼ੁਕਰਗੁਜ਼ਾਰ ਹਾਂ।

ਨਿਰਮਲ ਆਸ਼ਰਮ ਰਿਸ਼ੀਕੇਸ਼ ਵੱਲੋਂ ਇਸ ਪੁਸਤਕ ਦੇ ਸੰਪਾਦਨ ਦੀ ਸੇਵਾ ਪੰਜਾਬੀ ਯੂਨੀਵਰਸਿਟੀ ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਦੇਹਰਾਦੂਨ ਦੇ ਪ੍ਰਾਜੈਕਟ ਡਾਇਰੈਕਟਰ ਮਾਣਯੋਗ ਡਾ. ਹਰਭਜਨ ਸਿੰਘ ਜੀ ਨੂੰ

ਦਿਤੀ ਗਈ ਸੀ। ਕਿਉਂਕਿ ਡਾ. ਹਰਭਜਨ ਸਿੰਘ ਜੀ ਮੇਰੇ ਪਰਮ ਸਨੇਹੀ ਹਨ ਇਸ ਲਈ ਉਨ੍ਹਾਂ ਨੇ ਇਸ ਸੇਵਾ ਨੂੰ ਪ੍ਰਸੰਨਤਾ ਪੂਰਬਕ ਪ੍ਰਵਾਣ ਕਰਕੇ ਮੈਨੂੰ ਕ੍ਰਿਤਾਰਥ ਕੀਤਾ। ਮੈਨੂੰ ਹਾਰਦਿਕ ਪ੍ਰਸੰਨਤਾ ਹੈ ਕਿ ਕੇਂਦਰ ਵਿਚ ਕਾਰਜਰਤ ਸਮੂਹ ਅਕਾਦਮਿਕ ਅਮਲੇ ਵਿਸ਼ੇਸ਼ ਕਰਕੇ ਡਾ. ਕੁਲਵਿੰਦਰ ਸਿੰਘ ਜੀ ਅਤੇ ਬੀਬੀ ਮਨਜੀਤ ਕੌਰ ਜੀ ਨੇ ਇਸ ਜ਼ਿੰਮੇਵਾਰੀ ਨੂੰ ਪੂਰੀ ਗੰਭੀਰਤਾ, ਮਿਹਨਤ, ਲਗਨ ਅਤੇ ਤਨਦਿਲੀ ਨਾਲ ਨਿਭਾਅ ਕੇ ਇਸ ਕਠਿਨ ਕਾਰਜ ਨੂੰ ਸੰਪੂਰਣ ਕੀਤਾ ਹੈ। ਮੈਂ ਨਿਰਮਲ ਆਸ਼ਰਮ ਰਿਸ਼ੀਕੇਸ਼ ਅਤੇ ਸਮੂਹ ਨਿਰਮਲ ਸੰਪ੍ਰਦਾਇ ਦੇ ਮਹਾਂਪੁਰਖਾਂ ਵੱਲੋਂ ਇਨ੍ਹਾਂ ਵਿਦਵਾਨਾਂ ਦਾ ਧੰਨਵਾਦ ਕਰਦਾ ਹਾਂ ਅਤੇ ਇਨ੍ਹਾਂ ਦੀ ਦੀਰਘ ਆਯੂ ਲਈ ਅਪਣੇ ਅਤੇ ਸਮੂਹ ਸੰਪ੍ਰਦਾਇ ਵੱਲੋਂ ਆਸੀਸ ਪ੍ਰਦਾਨ ਕਰਦਾ ਹਾਂ। ਸਤਿਗੁਰੂ ਜੀ ਇਨ੍ਹਾਂ ਨੂੰ ਅਜਿਹੇ ਕਾਰਜ ਕਰਨ ਲਈ ਸਦਾ ਹੀ ਅਸੀਮ ਬਲ ਬੁੱਧੀ ਬਖ਼ਸ਼ਿਸ਼ ਕਰਦੇ ਰਹਿਣ।

ਆਸ ਹੈ ਕਿ ਨਿਰਮਲ ਆਸ਼ਰਮ ਰਿਸ਼ੀਕੇਸ਼ ਦਾ ਇਹ ਨਿੱਕਾ ਜਿਹਾ ਪ੍ਰਯਤਨ ਜਿਥੇ ਪਾਠਕਾਂ ਵਿਚ ਪ੍ਰਸ਼ੰਸਿਤ ਹੋਵੇਗਾ ਉਥੇ ਨਿਰਮਲ ਸੰਪ੍ਰਦਾਇ ਦੀ ਪ੍ਰਤਿਸ਼ਠਾ ਵਿਚ ਵਾਧਾ ਵੀ ਕਰੇਗਾ ਅਤੇ ਨਵੀਂ ਪੀੜ੍ਹੀ ਦੇ ਚਿੰਤਨਸ਼ੀਲ ਵਰਗ ਨੂੰ ਆਪਣੇ ਵਿਦਵਾਨ ਬਜ਼ੁਰਗਾਂ ਦੀਆਂ ਘਾਲਨਾਵਾਂ ਅਤੇ ਪ੍ਰਾਪਤੀਆਂ ਦਾ ਅਹਿਸਾਸ ਕਰਵਾਉਣ ਵਿਚ ਵੀ ਸਫਲ ਹੋਵੇਗਾ। ਮੈਂ ਸਮਝਦਾ ਹਾਂ ਕਿ ਅੱਜ ਦੇ ਪਦਾਰਥਕ ਯੁੱਗ ਵਿਚ ਅਜਿਹੀਆਂ ਅਧਿਆਤਮਕ ਰਚਨਾਵਾਂ **'ਤਪਤਿ ਮਾਹਿ ਠਾਢਿ ਵਰਤਾਈ'** ਦਾ ਕਾਰਜ ਕਰ ਸਕਦੀਆਂ ਹਨ। ਅਦਾਰਾ ਨਿਰਮਲ ਆਸ਼ਰਮ ਰਿਸ਼ੀਕੇਸ਼ 'ਨਰੋਤਮ' ਜੀ ਦੀ ਇਸ ਰਚਨਾ ਨੂੰ ਪਾਠਕਾਂ ਦੇ ਹੱਥਾਂ ਤੱਕ ਪਹੁੰਚਾ ਸਕਣ ਲਈ ਆਪਣੇ ਆਪ ਨੂੰ ਸੁਭਾਗਸ਼ਾਲੀ ਸਮਝ ਰਿਹਾ ਹੈ।

ਨਿਰਮਲ ਆਸ਼ਰਮ ਰਿਸ਼ੀਕੇਸ਼ ਦੇ ਸੰਸਥਾਪਕ ਪਰਮ ਪੂਜਨੀਕ ਸ੍ਰੀਮਾਨ ੧੦੮ ਮਹੰਤ ਬੁੱਢਾ ਸਿੰਘ ਜੀ ਮਹਾਰਾਜ ਕੇਵਲ ਨਿਰਮਲ ਆਸ਼ਰਮ ਰਿਸ਼ੀਕੇਸ਼ ਦੇ ਸੰਸਥਾਪਕ ਰੂਪ ਵਿਚ ਹੀ ਵਿਖਿਆਤ ਨਹੀਂ ਹੋਏ ਬਲਕਿ ਉਹ ਆਪਣੀ ਤਪ-ਸਾਧਨਾ, ਅਸੀਮ ਵਿੱਦਵਤਾ ਅਤੇ ਅਦਭੁੱਤ ਧਰਮ-ਚਿੰਤਨ ਕਰ ਕੇ ਨਿਰਮਲ ਸੰਪ੍ਰਦਾਇ ਦੇ ਅਦੁੱਤੀ ਪੁਰਸ਼ ਸਨ। ਉਦਾਹਰਣਾਰਥ ਪੰਥ-ਰਤਨ ਸ੍ਰੀਮਾਨ ਗਿਆਨੀ ਸੰਤ ਸਿੰਘ 'ਮਸਕੀਨ' ਜੀ ਸ੍ਰੀਮਾਨ ਸੰਤ ਬਲਵੰਤ ਸਿੰਘ ਜੀ ਤੋਂ ਸਿਖਿਅਤ ਹੋਏ ਸਨ ਜੋ ਕਿ ਸ੍ਰੀਮਾਨ ਮਹੰਤ ਬੁੱਢਾ ਸਿੰਘ ਜੀ ਮਹਾਰਾਜ ਦੇ ਸੰਤ ਸ਼ਿਸ਼ਾਂ ਵਿਚੋਂ ਇੱਕ ਸਨ। ਇਉਂ 'ਮਸਕੀਨ' ਜੀ ਦੇ ਧਾਰਮਿਕ ਦਰਸ਼ਨ-ਚਿੰਤਨ ਪਿਛੇ ਕ੍ਰਿਆਸ਼ੀਲ ਗਿਆਨ-ਪ੍ਰਕਾਸ਼ ਦਾ ਮੂਲ ਸੋਮਾ ਵੀ ਪੂਜਨੀਕ ਮਹੰਤ ਬੁੱਢਾ ਸਿੰਘ ਜੀ ਮਹਾਰਾਜ ਦਾ ਅਧਿਆਤਮਕ-ਚਿੰਤਨ ਅਤੇ ਪ੍ਰਚੰਡ ਵਿਵੇਕ ਹੀ ਸੀ। ਜਦੋਂ ਇਸ ਵਿਲੱਖਣ ਪੁਸਤਕ ਨੂੰ ਛਾਪ ਕੇ ਪ੍ਰਕਾਸ਼ਿਤ ਕਰਨ ਦਾ ਸਮਾਂ ਆਇਆ ਤਾਂ ਮੇਰੇ ਜ਼ਹਨ ਵਿਚ ਸੁਆਲੀਆ ਵਿਚਾਰ ਆਇਆ ਕਿ ਇਹ ਪਾਵਨ ਪੁਸਤਕ ਕਿਸ ਵਿੱਦਵਾਨ ਵਿਅਕਤੀਤ੍ਵ ਨੂੰ ਸਮਰਪਿਤ ਕੀਤੀ ਜਾਵੇ ਤਾਂ ਕਾਫ਼ੀ ਗੰਭੀਰ ਸੋਚ ਵਿਚਾਰ ਕਰਨ ਤੋਂ ਬਾਅਦ ਸ੍ਰੀਮਾਨ ਮਹੰਤ ਬੁੱਢਾ ਸਿੰਘ ਜੀ ਮਹਾਰਾਜ ਦਾ ਨਾਮ ਹੀ ਸਰਬ ਸ਼੍ਰੇਸ਼ਟ ਨਿਸ਼ਚਿਤ ਹੋਇਆ। ਇਸ ਲਈ ਇਹ ਗੌਰਵਸ਼ਾਲੀ ਪੁਸਤਕ ਉਨ੍ਹਾਂ ਦੇ ਨਿਰਮਲ ਵਿਵੇਕ, ਪਵਿਤ੍ਰ ਜੀਵਨ ਅਤੇ ਤਪ-ਸਾਧਨਾ ਆਦਿ ਅਨੇਕ ਸ਼ੁੱਭ ਗੁਣਾਂ ਨੂੰ ਸਮਰਪਿਤ ਕੀਤੀ ਜਾ ਰਹੀ ਹੈ।

ਮਾਨਵਤਾ ਦੀ ਸੇਵਾ ਵਿਚ
ਸੰਤ ਜੋਧ ਸਿੰਘ
ਨਿਰਮਲ ਆਸ਼ਰਮ
ਰਿਸ਼ੀਕੇਸ਼।

## ਸੰਪਾਦਕੀ ਟਿਪਣੀਆਂ

ਜੀਵਨ ਦੇ ਹਰ ਖੇਤਰ ਵਿਚ ਵਿਭਿੰਨਤਾ ਦੀ ਮੌਜੂਦਗੀ ਕੁਦਰਤ ਦਾ ਅਨਾਦਿ ਸੁਭਾਅ ਹੈ। ਇਹ ਮੂਲ-ਪ੍ਰਕ੍ਰਿਤੀ ਜਿਥੇ ਬਹੁ-ਪ੍ਰਕਾਰੀ ਰਚਨਾ ਦੀ ਸੁੰਦਰਤਾ ਦਾ ਕਾਰਨ ਹੈ, ਉਥੇ ਇਸੇ ਸੁਭਾਅ ਕਾਰਣ ਮਾਨਵ-ਸ਼੍ਰੇਣੀ ਵਿਚ ਬਹੁ-ਭਾਂਤਿ ਅਜਿਹਾ ਵਿਭਾਜਨ ਵੀ ਹੁੰਦਾ ਹੈ, ਜਿਸ ਕਾਰਣ 'ਬਹੁ ਵਾਟੀਂ ਜਗ ਚਲਿਆ' ਦੀ ਸਥਿਤੀ ਉਤਪੰਨ ਹੋ ਜਾਂਦੀ ਹੈ, ਜੋ ਮਾਨਵਤਾ ਨੂੰ ਅਧੋਗਤਿ ਵਲ ਲਿਜਾਂਦੀ ਹੈ। ਕੁਦਰਤ ਦੇ ਅਨੇਕਤਵ ਦੀ ਸੁੰਦਰਤਾ ਨੂੰ ਮਾਣਦਿਆਂ, ਜਦੋਂ ਤੀਕ ਮਾਨਵਤਾ ਦੇ ਸਰਬ-ਸਾਂਝੇ ਅਤੇ ਸਰਬ-ਹਿਤਕਾਰੀ ਅੰਤਿਮ ਸਰੋਕਾਰਾਂ ਨੂੰ ਜਾਣ ਕੇ ਏਕਤਵ ਸਥਾਪਿਤ ਨਹੀਂ ਕੀਤਾ ਜਾਂਦਾ, ਤਦੋਂ ਤੀਕ ਮਨੁਖ ਸਵਾਰਥ ਦੇ ਵਿਨਾਸ਼ਕਾਰੀ ਬੰਧਨਾਂ ਵਿਚੋਂ ਮੁਕਤ ਨਹੀਂ ਹੋ ਸਕਦਾ। ਇਕ ਕੁਦਰਤ ਦੇ ਨਾਨਾ ਸਰੂਪਾਂ ਨੂੰ ਵਿਗਾਸ ਸਹਿਤ ਵੇਖਣਾ ਜਿਤਨਾ ਆਵਸ਼ਕ ਹੈ, ਉਤਨਾ ਹੀ ਜ਼ਰੂਰੀ ਹੈ, ਕੁਦਰਤ ਦੇ ਇਕ ਮੂਲ ਦੀ ਪਛਾਣ ਕਰਨਾ। ਇਕ ਵਿਚ ਅਨੇਕਤਾ ਵੇਖਣਾ ਅਤੇ ਅਨੇਕਤਾ ਵਿਚ ਏਕਤਾ ਦਾ ਸੁਦ੍ਰਿੜ੍ਹ ਵਿਚਾਰ ਰਖਣਾ, ਬਲਕਿ ਦੋਹਾਂ ਸਥਿਤੀਆਂ ਵਿਚ ਅੰਤਿਮ ਸੰਤੁਲਨ ਕਾਇਮ ਰਖਣਾ ਸਾਂਵਾਂ-ਪਧਰਾ ਅਤੇ ਸੁਖਾਵਾਂ ਜੀਵਨ ਪ੍ਰਵਾਹ ਚਲਾਉਣ ਵਾਸਤੇ ਅਤਿ ਆਵਸ਼ਕ ਹੈ, ਇਸੇ ਵਾਸਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਜਾਪੁ' ਬਾਣੀ ਵਿਚ ਮਹਾਂ-ਮੰਤ੍ਰ ਪ੍ਰਤਿਪਾਦਿਤ ਕਰਦਿਆਂ ਲਿਖਿਆ ਸੀ- ਏਕ ਹੈਂ ਅਨੇਕ ਹੈਂ। ਅਨੇਕ ਹੈਂ ਫਿਰ ਏਕ ਹੈਂ। ਕੁਦਰਤ ਨੂੰ ਸੁਖ-ਸਰੂਪ ਵੇਖਣ ਵਾਸਤੇ ਉਸ ਦੇ ਬਹੁ-ਰੰਗਾਂ ਨੂੰ ਸੁਹਿਰਦਤਾ ਨਾਲ ਪ੍ਰਵਾਣ ਕਰਨਾ ਜ਼ਰੂਰੀ ਹੈ, ਕਿਉਂਕਿ ਇਹ 'ਸਚੇ ਤੇਰੇ ਖੰਡ ਸਚੇ ਬ੍ਰਹਿਮੰਡ' ਦਾ ਅਟਲ ਦੈਵੀ-ਵਿਧਾਨ ਹੈ। ਪਰ ਇਹ ਇਕਹਿਰਾ ਵਿਧਾਨ ਮਾਨਵਤਾ ਨੂੰ ਬਿਖਰਾਅ ਦੇ ਉਸ ਰਾਹ ਉਤੇ ਵੀ ਲਿਜਾ ਸਕਦਾ ਹੈ, ਜਿਥੇ ਅੰਤਰ-ਕਲਹ ਵਿਚ ਪ੍ਰਵਿਰਤ ਮਨੁਖਤਾ ਅਧੋਗਤਿ ਅਤੇ ਵਿਨਾਸ਼ ਵਲ ਜਾ ਸਕਦੀ ਹੈ। ਇਸ ਬਿਖਰਾਅ ਅਤੇ ਅਧੋਗਤਿ ਨੂੰ ਰੋਕਣ ਵਾਸਤੇ ਧਰਮ-ਸੰਸਥਾਪਕਾਂ ਨੇ ਸਮੇਂ-ਸਮੇਂ ਅਵਤ੍ਰਿਤ ਹੋ ਕੇ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਦਾ ਸੰਦੇਸ਼ ਦੇ ਕੇ ਇਕੋ ਸਰਵੋਤਮ ਧਰਮ ਨਾਲ ਜੁੜਨ ਦੀ ਪ੍ਰੇਰਨਾ ਦਿਤੀ ਹੈ। ਧਰਮ-ਸ਼ਾਸਤ੍ਰਾਂ ਅਨੁਸਾਰ ਜਦੋਂ ਮਾਨਵਤਾ ਪੂਰੀ ਤਰ੍ਹਾਂ ਧਾਰਮਿਕ ਬਿਖਰਾਅ ਦਾ ਸ਼ਿਕਾਰ ਹੋ ਕੇ ਮਾਨਵੀ ਕਦਰਾਂ-ਕੀਮਤਾਂ ਤੋਂ ਟੁਟ ਜਾਂਦੀ ਹੈ, ਉਸ ਸਮੇਂ ਅਵਤਾਰੀ ਪੁਰੁਖ਼ ਉਸ ਨੂੰ ਏਕਤਾ ਦੇ ਸੂਤ੍ਰ ਵਿਚ ਪ੍ਰੋਣ ਲਈ ਜਗਤ ਵਿਚ ਪ੍ਰਵੇਸ਼ ਕਰਦੇ ਹਨ। ਉਨ੍ਹਾਂ ਦੀਆਂ ਸਰਬ-ਸਾਂਝੀਆਂ ਸਿਖਿਆਵਾਂ ਮਨੁਖਾਂ ਨੂੰ ਸਫਲਤਾ ਸਹਿਤ ਏਕਤਾ ਦੇ ਬੰਧਨ ਵਿਚ ਬੰਨ੍ਹ ਦੇਂਦੀਆਂ ਹਨ ਅਤੇ ਉਨ੍ਹਾਂ ਦੇ ਮਾਰਗ ਉਤੇ ਚਲਣ ਵਾਲੇ ਲੋਕਾਂ ਦਾ ਇਕ ਸੁਦ੍ਰਿੜ੍ਹ ਪੰਥ ਹੋਂਦ ਵਿਚ ਆ ਜਾਂਦਾ ਹੈ। ਪਰ ਹੌਲੀ-ਹੌਲੀ ਉਸ ਪੰਥ ਦੇ ਚਿੰਤਨ ਦੀ ਵਿਆਖਿਆ ਵਿਚ ਵਿਭਿੰਨਤਾ ਦਾ ਪ੍ਰਵੇਸ਼ ਹੋ ਜਾਂਦਾ ਹੈ। ਵਖ-ਵਖ ਵਿਆਖਿਆ ਦੀਆਂ ਪ੍ਰਣਾਲੀਆਂ ਵਿਵਸਥਿਤ ਹੋਣ ਲਗ ਪੈਂਦੀਆਂ ਹਨ। ਰਹਿਣ-ਸਹਿਣ, ਵੇਸ਼-ਭੂਸ਼ਾ ਅਤੇ ਖਾਣ-ਪੀਣ ਸੰਬੰਧੀ ਵਿਭਿੰਨ ਵਿਚਾਰ ਜਨਮ ਲੈ ਲੈਂਦੇ ਹਨ। ਇੰਞ੍ਹਧਾਰਮਿਕ ਪੰਥਾਂ ਵਿਚ ਵਖ-ਵਖ ਸੰਪ੍ਰਦਾਵਾਂ ਦਾ ਉਦਗਮ ਹੁੰਦਾ ਹੈ। ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਵਿਚ ਇਸਲਾਮ ਦੇ ਬਹਤਰ ਫ਼ਿਰਕਿਆਂ ਵਿਚ ਵਿਭਾਜਿਤ ਹੋਣ ਦਾ ਜ਼ਿਕਰ ਕੀਤਾ ਹੈ।

ਸਿਖ ਪੰਥ ਵਿਚ ਮੁਖ-ਧਾਰਾ ਤੋਂ ਇਲਾਵਾ ਪਹਿਲਾਂ ਤਿੰਨ ਪ੍ਰਮੁਖ ਸੰਪ੍ਰਦਾਵਾਂ ਨਿਰਮਲ ਭੇਖ, ਸੇਵਾ ਪੰਥੀ ਅਤੇ

ਉਦਾਸੀ ਮਤਿ ਦਾ ਵਿਕਾਸ ਹੋਇਆ ਸੀ। ਪਰ ਇਹ ਸਮੁਚੇ ਪੰਥ ਦਾ ਤਿੰਨ ਵਰਗਾਂ ਵਿਚ ਵਿਭਾਜਨ ਨਹੀਂ ਸੀ, ਬਲਕਿ ਵਖ-ਵਖ ਖੇਤ੍ਰਾਂ ਵਿਚ ਆਪਣੇ-ਆਪਣੇ ਵਿਲਖਣ ਢੰਗ ਨਾਲ ਸਿਖ ਪੰਥ ਦੇ ਵਿਸਤਾਰ ਦਾ ਕੰਮ ਕਰਨ ਵਾਲੇ ਇਕ-ਉਦੇਸ਼ੀ ਸਮੂਹਾਂ ਨੇ ਸੰਪ੍ਰਦਾਵਾਂ ਦਾ ਰੂਪ ਧਾਰਨ ਕੀਤਾ ਸੀ, ਜਦੋਂ ਕਿ ਸਿਖ ਪੰਥ ਦੀ ਮੁਖ-ਧਾਰਾ ਸੰਪ੍ਰਦਾਵਾਂ ਨੂੰ ਆਧਾਰ ਵੀ ਪ੍ਰਦਾਨ ਕਰਦੀ ਸੀ ਅਤੇ ਪੰਥ ਦਾ ਸੰਪ੍ਰਦਾਇ-ਨਿਰਲੇਪ ਨਿਆਰਾ ਅਸਤਿਤ੍ਵ ਵੀ ਸੰਭਾਲੀ ਬੈਠੀ ਸੀ। ਸੇਵਾ ਪੰਥੀਆਂ ਦੀਆਂ ਗਤੀਵਿਧੀਆਂ ਨੇ ਮਾਨਵ-ਸੇਵਾ ਦੁਆਰਾ ਲੋਕਾਂ ਨੂੰ ਗੁਰਮਤਿ ਦੇ ਅਸੂਲਾਂ ਵਲ ਪ੍ਰੇਰਿਤ ਕੀਤਾ ਅਤੇ ਉਨ੍ਹਾਂ ਦੇ ਪ੍ਰੇਰਕ ਭਾਈ ਕਨ੍ਹਈਆ ਜੀ ਵਰਗੇ ਆਦਰਸ਼ਕ ਸਿਖ ਸਨ। ਉਦਾਸੀਨ ਸੰਤਾਂ ਨੇ ਆਪਣੇ ਤਪ-ਤਿਆਗ ਦੁਆਰਾ ਸਿਖ ਪੰਥ ਦਾ ਦੂਰ-ਦੂਰ ਤੀਕ ਵਿਸਤਾਰ ਕੀਤਾ ਅਤੇ ਉਨ੍ਹਾਂ ਦੇ ਤਪ-ਤਿਆਗ ਉਤੇ ਬਾਬਾ ਸ਼੍ਰੀ ਚੰਦ ਜੀ ਦੇ ਜੀਵਨ ਅਤੇ ਸਿਖਿਆਵਾਂ ਦਾ ਪ੍ਰਤਖ ਪ੍ਰਭਾਵ ਸੀ । ਨਿਰਮਲ ਭੇਖ ਉਪਰੋਕਤ ਸੰਪ੍ਰਦਾਵਾਂ ਨਾਲੋਂ ਵਿਲਖਣ ਸੀ, ਕਿਉਂਕਿ ਗੁਰੂ ਸਾਹਿਬ ਤੋਂ ਭਿੰਨ ਕੋਈ ਇਕ ਵਿਅਕਤੀ ਉਸ ਦਾ ਪ੍ਰੇਰਕ ਨਹੀਂ ਸੀ। ਗਿਆਨਵਾਨ ਸਿਖਾਂ ਨੂੰ ਨਿਰਮਲ ਭੇਖ ਦੀ ਬਖ਼ਸ਼ਿਸ਼ ਦੇਣ ਵਾਲੇ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਸਨ ਅਤੇ ਪਹਿਲੇ ਪੰਜ ਨਿਰਮਲ ਸਿਖ ਗੁਰੂ ਪੰਥ ਦੇ ਪੰਚ-ਪ੍ਰਧਾਨੀ ਸਿਸਟਮ ਦੇ ਅਸਲੋਂ ਅਨੁਕੂਲ ਹੀ ਮੰਨੇ ਜਾਣੇ ਚਾਹੀਦੇ ਹਨ। ਇਸ ਸੰਪ੍ਰਦਾਇ ਨੇ ਸਿਖ ਪੰਥ ਦੇ ਸਭ ਤੋਂ ਅਹਿਮ ਕਾਰਜ ਗੁਰਮਤਿ-ਗਿਆਨ ਦੇ ਵਿਸਤਾਰ ਦੀ ਜ਼ਿਮੇਵਾਰੀ ਸੰਭਾਲੀ ਹੋਈ ਸੀ। ਇਹ ਸਿਖ ਪੰਥ ਦੀ ਉਹ ਗਿਆਨਮੁਖੀ ਧਾਰਾ ਸੀ, ਜਿਸ ਦੇ ਯਤਨਾਂ ਨਾਲ ਨਾ ਕੇਵਲ ਗੁਰਸਿਖੀ ਵਿਚ ਗਿਆਨ ਦਾ ਵਿਸਤਾਰ ਹੋਇਆ, ਬਲਕਿ ਗੁਰਮਤਿ ਗਿਆਨ ਭਾਰਤੀ ਦਰਸ਼ਨ ਵਿਚ ਆਪਣੀ ਨਵੇਕਲੀ ਪਹਿਚਾਨ ਵੀ ਸਥਾਪਿਤ ਕਰ ਸਕਿਆ। ਸਿਖ ਰਿਵਾਇਤਾਂ ਅਨੁਸਾਰ ਕਲਮ ਅਤੇ ਸ਼ਾਸਤ੍ਰ ਦੇ ਮਹਾਨ ਧਣੀ ਗੁਰੂ ਗੋਬਿੰਦ ਸਿੰਘ ਜੀ ਨੇ ਸਿਖ ਪੰਥ ਨੂੰ ਭਾਰਤੀ ਧਰਮ-ਸ਼ਾਸਤ੍ਰ ਦੇ ਗਿਆਨ ਪਖੋਂ ਆਤਮ-ਨਿਰਭਰ ਕਰਨ ਵਾਸਤੇ, ਜਿਨ੍ਹਾਂ ਸਿਖਾਂ ਨੂੰ ਸੰਸਕ੍ਰਿਤ ਦੀ ਉਚੇਰੀ ਵਿਦਿਆ ਲੈਣ ਵਾਸਤੇ ਆਪ ਆਸ਼ੀਰਵਾਦ ਦੇ ਕੇ ਕਾਸ਼ੀ ਭੇਜਿਆ ਸੀ, ਉਹੋ ਸ਼੍ਰੇਸ਼ਠ ਸਿਖ ਪੰਥ ਵਿਚ ਨਿਰਮਲੇ ਸਿਖ ਅਖਵਾਏ ਸਨ। ਨਿਰਮਲੇ ਸੰਤਾਂ ਨੇ ਹਰ ਪਧਰ ਉਤੇ ਆਪਣੀ ਜ਼ਿਮੇਵਾਰੀ ਨੂੰ ਸਫਲਤਾ ਸਹਿਤ ਨਿਭਾਇਆ। ਜਿਥੇ ਉਨ੍ਹਾਂ ਨੇ ਪਿੰਡਾਂ ਵਿਚ ਸਾਧਾਰਣ ਅਨਪੜ੍ਹ ਲੋਕਾਂ ਨੂੰ ਗੁਰਮੁਖੀ ਅਖਰ ਸਿਖਾ ਕੇ ਗੁਰੁਬਾਣੀ ਦੇ ਪਾਠ ਨਾਲ ਜੋੜਿਆ, ਉਥੇ ਉਨ੍ਹਾਂ ਨੇ ਭਾਰਤ ਦੇ ਅਦ੍ਵੈਤ ਦਰਸ਼ਨ ਵਿਚ ਸਿਖ ਪੰਥ ਦੀ ਆਪਣੀ ਵਿਸ਼ੇਸ਼ ਪਹਿਚਾਨ ਸਥਾਪਿਤ ਕੀਤੀ। ਸੰਸਕ੍ਰਿਤ ਵਿਦਿਆ ਦੇ ਆਪਣੇ ਵਿਦਿਆਲੇ ਸਥਾਪਿਤ ਕਰ ਕੇ ਉਨ੍ਹਾਂ ਨੇ ਸੰਸਕ੍ਰਿਤ ਤੋਂ ਬ੍ਰਾਹਮਣ ਦਾ ਏਕਾਧਿਕਾਰ ਸਮਾਪਿਤ ਕਰ ਦਿਤਾ ਅਤੇ ਵੈਦਿਕ ਕਰਮਕਾਂਡਾਂ ਤੋਂ ਨਿਰਲੇਪ ਭਾਰਤੀ ਵੈਦਿਕ-ਚਿੰਤਨ ਦਾ ਅਜਿਹਾ ਪ੍ਰਤਿਪਾਦਨ ਕੀਤਾ, ਜਿਸ ਵਿਚ ਕੇਵਲ ਬ੍ਰਹਮ ਅਤੇ ਆਤਮਾ ਵਿਸ਼ਯਕ ਚਰਚਾ ਨੂੰ ਹੀ ਸਥਾਨ ਮਿਲ ਸਕਿਆ। ਗੁਰੂ ਗੋਬਿੰਦ ਸਿੰਘ ਜੀ ਦੁਆਰਾ ਪ੍ਰਵਾਹਿਤ ਸਾਹਿਤਿਕ ਕ੍ਰਾਂਤੀ ਦੀ ਪਰੰਪਰਾ ਇਹ ਰੰਗ ਲਿਆਈ ਕਿ ਜਾਤਿ-ਭੇਦ ਤੋਂ ਨਿਰਲੇਪ ਇਕ ਅਕਾਲ ਦੇ ਸਾਧਕ ਪਿੰਡਾਂ ਦੇ ਸਾਧਾਰਣ ਅਨਪੜ੍ਹ ਲੋਕ ਭਾਰਤੀ ਚਿੰਤਨ ਦੇ ਅਸਲ ਵਾਰਿਸ ਹੋ ਨਿਬੜੇ ਅਤੇ ਵੈਦਿਕ ਲੋਕਾਂ ਵਲੋਂ ਇਸ ਦੀ ਪ੍ਰੋੜ੍ਹਤਾ ਦੇ ਚਿੰਨ੍ਹ ਵਜੋਂ ਅਜ ਵੀ ਕੁੰਭ ਦੇ ਮੇਲਿਆਂ ਉਤੇ ਗੁਰੂ ਗ੍ਰੰਥ ਸਾਹਿਬ ਦੀ ਸਰਵ-ਉਚ ਆਭਾ ਅਧੀਨ ਨਿਰਮਲ ਭੇਖ ਦੇ ਵਿਸ਼ਾਲ ਨਗਰ ਕੀਰਤਨ ਵੇਖੇ ਜਾ ਸਕਦੇ ਹਨ। ਇਹ ਨਗਰ ਕੀਰਤਨ ਨਹੀਂ, ਸਿਖ ਦਰਸ਼ਨ ਦੀ ਦਿਗ-ਵਿਜੈ ਹੈ, ਜਿਸ ਦੀ ਪ੍ਰਾਪਤੀ ਦਾ ਸਿਹਰਾ ਕੇਵਲ ਨਿਰਮਲ ਭੇਖ ਦੇ ਵਿਦਵਾਨਾਂ ਸਿਰ ਹੀ ਬਝਦਾ ਹੈ।

ਹੋਰ ਸਿਖ ਸੰਪ੍ਰਦਾਵਾਂ ਵਾਂਗ ਨਿਰਮਲ ਭੇਖ ਕੇਵਲ ਮੌਖਿਕ ਗਿਆਨ ਵਲ ਹੀ ਰੁਚਿਤ ਨਹੀਂ ਰਿਹਾ, ਬਲਕਿ ਇਸ ਨਾਲ ਸੰਬੰਧਿਤ ਪ੍ਰਬੁਧ ਗਿਆਨਵਾਨਾਂ ਨੇ ਅਨੇਕਾਂ ਗ੍ਰੰਥਾਂ ਦੀ ਸਿਰਜਨਾ ਕਰ ਕੇ ਸਿਖ ਸਾਹਿਤ ਦੀ ਅਮੀਰੀ ਵਿਚ ਬੇਮਿਸਾਲ ਯੋਗਦਾਨ ਦਿਤਾ ਹੈ। ਪੰਡਿਤ ਤਾਰਾ ਸਿੰਘ 'ਨਰੋਤਮ' ਨਿਰਮਲ ਸੰਪ੍ਰਦਾਇ ਦੀ ਵਿਦਵਤਾ ਦਾ ਸਰਬਕਾਲੀ ਸ਼ਿਖਰ ਹਨ। ਪੰਡਿਤ ਜੀ ਜਿਥੇ ਇਸ ਭੇਖ ਦੇ ਅਨਮੋਲ ਵਿਦਿਆ-ਰਤਨ ਹਨ, ਉਥੇ ਹੀ ਉਹ ਵੈਦਿਕ ਚਿੰਤਨ ਤੋਂ

ਪ੍ਰਭਾਵਿਤ ਵਿਅਕਤੀਆਂ ਵਿਚੋਂ ਵੀ ਸਿਖਰ ਉਤੇ ਹਨ। ਉਨ੍ਹਾਂ ਦੀਆਂ ਰਚਨਾਵਾਂ ਉਤੇ ਵੈਦਿਕ ਪ੍ਰਭਾਵ ਇਤਨਾ ਗੂੜ੍ਹਾ ਹੈ, ਕਿ ਕਈ ਵਾਰੀ ਸਿਖ ਵਿਦਵਾਨ ਉਸ ਨੂੰ ਪ੍ਰਵਾਨ ਕਰਨ ਤੋਂ ਇਨਕਾਰੀ ਹੋ ਜਾਂਦੇ ਹਨ। ਨਿਰਮਲ ਭੇਖ ਦੇ ਵਿਦਵਾਨ ਸੰਸਕ੍ਰਿਤ ਧਰਮ-ਸ਼ਾਸਤ੍ਰ ਦੇ ਗਿਆਤਾ ਹੋਣ ਕਾਰਨ ਆਮ ਤੌਰ 'ਤੇ ਵੈਦਿਕ ਪ੍ਰਭਾਵ ਦੇ ਹੁੰਦਿਆਂ ਵੀ ਗੁਰਮਤਿ ਪੰਥ ਦੀ ਉਤਮਤਾ ਨੂੰ ਹੀ ਅਗੇ ਵਧਾਉਂਦੇ ਰਹੇ ਹਨ, ਉਥੇ ਪੰਡਿਤ ਤਾਰਾ ਸਿੰਘ ਗੁਰਮਤਿ ਨੂੰ ਅਦੁਤੀ ਮਤਿ ਸਵੀਕਾਰ ਕਰ ਕੇ ਵੀ ਵੇਦ ਮਤਿ ਦਾ ਗੁਰਮਤਿ ਉਤੇ ਅਵਾਂਛਿਤ ਲੇਪਨ ਕਰਦੇ ਨਜ਼ਰ ਆਉਂਦੇ ਹਨ, ਜਿਸ ਨਾਲ ਕਦੇ-ਕਦੇ ਉਹ ਗੁਰਬਾਣੀ ਦੀ ਮੂਲ-ਭਾਵਨਾ ਤੋਂ ਥੋੜ੍ਹਾ ਦੂਰੀ ਉਤੇ ਦਿਸਣ ਲਗ ਪੈਂਦੇ ਹਨ। ਪਰ ਉਨ੍ਹਾਂ ਦੀ ਵਿਦਵਤਾ ਸਾਹਮਣੇ ਇਹ ਵਿਅਕਤੀਗਤ ਧਾਰਨਾਵਾਂ ਨਜ਼ਰ-ਅੰਦਾਜ਼ ਕਰਨੀਆਂ ਪੈਂਦੀਆਂ ਹਨ, ਕਿਉਂਕਿ ਉਨ੍ਹਾਂ ਦੀਆਂ ਲਿਖਤਾਂ ਦਾ ਅੰਤਿਮ ਨਿਸ਼ਾਨਾ ਗੁਰਮਤਿ ਦੀ ਉਤਮਤਾ ਹੀ ਹੈ। ਗੁਰਮਤਿ ਸਾਹਿਤ ਨੂੰ ਉਨ੍ਹਾਂ ਦੀ ਵਡੀ ਦੇਣ ਹੈ। ਉਨ੍ਹਾਂ ਦੀਆਂ ਰਚਨਾਵਾਂ ਵਿਚੋਂ ਵਾਹਿਗੁਰੂ ਸ਼ਬਦਾਰਥ (1862 ਈ.), ਮੋਖ ਪੰਥ ਟੀਕਾ (1865 ਈ.), ਸੁਰਤਰੁ ਕੋਸ਼ (1866 ਈ.), ਗੁਰਮਤ ਨਿਰਣੈ ਸਾਗਰ (1877 ਈ.), ਅਕਾਲ ਮੂਰਤਿ ਦਰਸ਼ਨ (1878 ਈ.), ਗੁਰੂ ਵੰਸ਼ ਤਰੁ ਦਰਪਣ (1878 ਈ.), ਗੁਰੁ ਭਾਵ ਦੀਪਿਕਾ (1881 ਈ.), ਸਟੀਕ ਭਗਤ ਬਾਣੀ (1882 ਈ.), ਗੁਰ ਤੀਰਥ ਸੰਗ੍ਰਹਿ (1883 ਈ.), ਟੀਕਾ ਸਿਰੀ ਰਾਗ (1885 ਈ.), ਗੁਰੁ ਗਿਰਾਰਥ ਕੋਸ਼ (1889 ਈ.), ਪ੍ਰੀਖਿਆ ਪ੍ਰਕਰਣ (1890 ਈ.) ਆਦਿ ਵੇਖ ਕੇ ਸਮਝ ਆਉਂਦਾ ਹੈ ਕਿ ਉਹ ਗੁਰਮਤਿ ਦੇ ਕਿਸੇ ਇਕ ਖੇਤ੍ਰ ਦੇ ਵਿਸ਼ੇਸ਼ਗ ਨਹੀਂ, ਬਲਕਿ ਉਹ ਸਿਖ ਧਰਮ-ਸ਼ਾਸਤ੍ਰ ਦੇ ਹਰ ਪਖ ਦੀਆਂ ਸਮੂਹ ਬਾਰੀਕੀਆਂ ਤੋਂ ਵਾਕਿਫ਼ ਸਿਧ ਹੁੰਦੇ ਹਨ।

'ਗੁਰੁ ਭਾਵ ਦੀਪਿਕਾ' ਦੇ ਨਾਮ ਹੇਠ ਰਚੀ ਗਈ ਪੁਸਤਕ ਵਿਚ ਉਨ੍ਹਾਂ ਨੇ ਸੰਪੂਰਣ ਜਪੁ, ਸੋਦਰੁ, ਸੋਪੁਰਖੁ, ਸੋਹਿਲਾ ਅਤੇ ਸ਼ਬਦ ਹਜ਼ਾਰੇ ਬਾਣੀਆਂ ਦੀ ਟੀਕਾ ਪ੍ਰਸਤੁਤ ਕੀਤੀ ਹੈ। ਉਨ੍ਹਾਂ ਦੀ ਇਹ ਕ੍ਰਿਤੀ ਦੀਵਾਨ ਬੂਟਾ ਸਿੰਘ ਵਲੋਂ ਯੰਤ੍ਰ ਆਫਤਾਬ ਲਾਹੌਰ ਵਿਚ ਸੰਨ 1881 ਈ. ਵਿਚ ਪ੍ਰਕਾਸ਼ਿਤ ਹੋਈ ਸੀ। ਪੁਸਤਕ ਦੇ ਨਾਮ ਤੋਂ ਹੀ ਉਨ੍ਹਾਂ ਦੀ ਵਿਦਵਤਾ ਅਤੇ ਗੁਰੂ-ਨਿਸ਼ਠਾ ਦੋਵੇਂ ਪ੍ਰਮਾਣਿਤ ਹੋ ਜਾਂਦੀਆਂ ਹਨ। 'ਦੀਪਿਕਾ' ਦਾ ਅਰਥ ਛੋਟਾ ਦੀਵਾ ਹੈ। ਪੰਡਿਤ ਜੀ ਗੁਰੁਬਾਣੀ ਨੂੰ ਹੀ ਪਰਿਪੂਰਣ 'ਦੀਪਕ' ਮੰਨਦੇ ਹਨ। ਉਹ ਗੁਰੁਬਾਣੀ ਦੀ ਵਿਆਖਿਆ ਨੂੰ ਦੀਪਕ ਤੁਲ ਨਹੀਂ ਮੰਨਦੇ। ਉਹ ਬਹੁਤ ਸੁਚੇਤ ਮਨ ਵਾਲੇ ਚਿੰਤਕ ਸਨ, ਜਿਨ੍ਹਾਂ ਨੂੰ ਗਿਆਨ ਸੀ ਕਿ ਤੁਛ ਮਾਨਵੀ ਬੁਧੀ ਦੇ ਪ੍ਰਵੇਸ਼ ਨਾਲ ਹਰ ਵਿਆਖਿਆ ਮੂਲ ਬਾਣੀ ਤੋਂ ਨਿਖਿਧ ਹੋ ਜਾਂਦੀ ਹੈ ਭਾਵ ਉਸ ਵਿਚ ਮਾਨਵੀ ਬੁਧੀ ਦੇ ਵਿਕਾਰ ਸ਼ਾਮਿਲ ਹੋ ਜਾਂਦੇ ਹਨ, ਜੋ ਮੂਲ ਬਾਣੀ ਵਿਚ ਨਹੀਂ ਹੁੰਦੇ। ਇਸ ਕਾਰਣ ਉਨ੍ਹਾਂ ਨੇ ਟੀਕਾ ਭਾਵ ਵਿਆਖਿਆ ਨੂੰ 'ਦੀਪਿਕਾ' ਆਖਿਆ ਹੈ। ਪੁਸਤਕ ਦੇ ਆਰੰਭਿਕ ਮੰਗਲ-ਪਦ ਵਿਚ ਹੀ ਉਨ੍ਹਾਂ ਨੇ 'ਓਅੰਕਾਰ' ਨੂੰ ਸਿਰਜਿਤ ਕਹਿ ਕੇ ਸਾਧਾਰਣ ਸਿਖ ਧਾਰਨਾ ਕਿ ਓਅੰਕਾਰ ਅਸਿਰਜਿਤ ਹੈ, ਨੂੰ ਅਸਥਿਰ ਕਰ ਦਿਤਾ ਹੈ। ਉਹ ਲਿਖਦੇ ਹਨ-

**ਕਬਿਤੁ ॥**

**ਸ੍ਰਤੇ ਸਿੱਧ ਸੁੱਧ ਬੁੱਧ ਨਿੱਤਜ ਨਿਰਵਿਕਾਰ ਰੂਪ,**
**ਨਿਰਜੁਰ ਨਿਰੀਹ ਨਿਰਦੋਖ ਨਿਰੰਕਾਰ ਹੈ ॥**
**ਅਜੈ ਅਬਿਨਾਸੀ ਆਦਿ ਅੰਤ ਸੇ ਬਿਹੀਨ ਰੂਪ,**
**ਅਲਖ ਅਪਾਰ ਪਾਰ ਨਿਖਲ ਪਸਾਰ ਹੈ ॥**
**ਏਕ ਰੂਪ ਏਕ ਜੋਤਿ ਏਕ ਸੁਖ ਏਕ ਓਤ,**
**ਏਕ ਨਿਧੀ ਏਕ ਦੇਵ ਏਕਾ ਏਕੰਕਾਰ ਹੈ ॥**

**ਵਹੀ ਨਿਜ ਮਾਯ ਮੈ ਪਸਾਰ ਜੋਤਿ ਤੀਨ ਰੂਪ,**
**ਧਾਰਕੇ ਕਹਾਯੋ ਗਿਰਾਸਾਰ ਓਂਕਾਰ ਹੈ ॥ ੧ ॥**

ਅਸਲੀਅਤ ਵਿਚ ਸੂਖ਼ਮ-ਦਰਸ਼ੀ ਧਰਮ-ਸ਼ਾਸਤ੍ਰੀ ਇਸ ਤਥ ਨੂੰ ਜਾਣਦੇ ਹਨ, ਕਿ 'ਓਅੰਕਾਰ' ਜਗਤ, ਬ੍ਰਹਮ ਅਤੇ ਜੀਵ ਦਾ ਪ੍ਰਤੀਕ ਹੈ, ਜੋ ਸਿਰਜਨਾ ਦਾ ਸਤਿ ਹੈ। ਅਸਿਰਜਿਤ ਵਿਚ ਕੋਈ ਤ੍ਰਿਏਕ ਸੰਭਵ ਹੀ ਨਹੀਂ। ਨਾ ਬ੍ਰਹਮਾ, ਬਿਸ਼ਨੁ ਅਤੇ ਮਹੇਸ਼ ਦੀ, ਨਾ ਸਤ ਗੁਣ, ਰਜ ਗੁਣ ਅਤੇ ਤਮਸ ਦੀ, ਨਾ ਬ੍ਰਹਮ, ਜਗਤ ਅਤੇ ਜੀਵ ਦੀ। ਇੰਜ 'ਤ੍ਰਿਬਿਧ ਕ੍ਰਿਆਸ਼ੀਲ (ਕਾਰ) 'ਓਅੰ' ਅਸਿਰਜਿਤ ਹੋਂਦ ਨਹੀਂ, ਬਲਕਿ ਮਾਇਆ ਦੀ ਉਪਾਧੀ ਵਾਲਾ ਤ੍ਰਿਏਕ ਬ੍ਰਹਮ ਹੈ। ਉਂਜ ਤਾਂ ਧਰਮ ਵਿਚ ਅਜਿਹੀਆਂ ਘੋਸ਼ਨਾਵਾਂ ਆਮ ਆਦਮੀ ਦੀ ਬੁਧੀ ਤੋਂ ਉਪਰ ਹੋਣ ਕਾਰਨ ਕਈ ਵਾਰੀ ਸ਼ਕ ਦੀ ਦ੍ਰਿਸ਼ਟੀ ਤੋਂ ਵੇਖੀਆਂ ਜਾਂਦੀਆਂ ਹਨ ਅਤੇ ਪਰਮਸਤਿ ਵਿਚ ਅਸਲੋਂ ਵਿਲੀਨ ਮਨਸੂਰ ਵਰਗਿਆਂ ਲਈ ਚਿੰਤਨਹੀਣਾਂ ਦੇ ਕੋਪ ਦਾ ਕਾਰਣ ਵੀ ਬਣ ਜਾਂਦੀਆਂ ਹਨ, ਪਰ ਗਿਆਨਵਾਨਾਂ ਲਈ 'ਨਰੋਤਮ' ਜੀ ਦੀ ਇਸ ਉਕਤਿ ਤੋਂ ਵਿਚਲਿਤ ਹੋਣ ਦੀ ਜ਼ਰੂਰਤ ਨਹੀਂ ਹੈ। ਅੰਤਿਮ ਹਕੀਕਤ ਇਹੋ ਹੈ। ਅਸਿਰਜਿਤ ਪਾਰਬ੍ਰਹਮ ਵਿਚ 'ਓਅੰ' ਦਾ ਤ੍ਰਿਏਕ ਨਹੀਂ ਹੋ ਸਕਦਾ। ਇਕ ਅਦ੍ਵੈ ਅਸਿਰਜਿਤ ਪਰਮੇਸ਼ਰ ਨੂੰ ਕੇਵਲ ਅਖੰਡ ੧ ਹੀ ਕਿਹਾ ਜਾ ਸਕਦਾ ਹੈ, ਜੋ ਨਾ ਨਿਰਗੁਣ ਹੈ ਨਾ ਸਰਗੁਣ ਹੈ, ਨਾ ਨਿਰਾਕਾਰ ਹੈ ਅਤੇ ਨਾ ਹੀ ਸਾਕਾਰ ਹੈ। ਉਹ ਹਰ ਵਿਭਾਜਨ ਤੋਂ ਮੁਕਤ ਹੈ। ਜਦੋਂ ਕਿ 'ਓਅੰਕਾਰ' ਤਿੰਨ ਖੰਡਾਂ ਦਾ ਸੰਜੋਗ ਹੈ। 'ਓਅੰਕਾਰ' ਤਿੰਨ ਪਧਰੀ ਵਾਸਤਵਿਕਤਾ ਦੀ ਸੰਯੁਕਤ ਹੋਈ ਇਕਾਈ ਹੈ, ਜਿਸ ਦੁਆਰਾ ਸਾਧਕ ਤਿੰਨ ਨੂੰ ਇਕ ਵਿਚ ਵੇਖਦਾ ਹੈ ਜਾਂ ਤਿੰਨਾਂ ਨੂੰ ਇਕ ਵਿਚ ਵਿਲੀਨ ਕਰਨ ਦੇ ਸਮਰਥ ਹੋ ਜਾਂਦਾ ਹੈ। ਅਸਿਰਜਿਤ ਰੂਪ ਦਾ ਲਖਾਇਕ ੧ 'ਓਅੰਕਾਰ' ਦੀ ਹੋਂਦ ਨੂੰ ਅਖੰਡ ਰਖਣ ਲਈ ਆਧਾਰ ਪ੍ਰਦਾਨ ਕਰਦਾ ਹੈ। ਇਸ ੧ ਦੀ ਅਣਹੋਂਦ ਵਿਚ 'ਓਅੰਕਾਰ' ਵਿਭਾਜਿਤ ਹੋ ਜਾਂਦਾ ਹੈ ਅਤੇ ਭਾਰਤੀ ਧਰਮ-ਸ਼ਾਸਤ੍ਰ ਇਸ ਗਲ ਦਾ ਗਵਾਹ ਹੈ ਕਿ ਵੇਦ ਦੇ 'ਓਅੰਕਾਰ' ਨੂੰ ਧਰਮ-ਚਿੰਤਕਾਂ ਨੇ ਤ੍ਰਿਦੇਵ ਵਿਚ ਜਾਂ ਤ੍ਰਿਗੁਣ ਵਿਚ ਖੰਡ-ਖੰਡ ਕਰ ਕੇ ਤੁਛ ਪਰਮੇਸ਼ਰ ਕਰ ਦਿਤਾ ਸੀ। ਅਸਿਰਜਣ ਕਾਲ ਵਿਚ ਇਕ ਤੋਂ ਸਿਵਾ ਕੁਝ ਨਹੀਂ ਕਲਪਿਤ ਕੀਤਾ ਜਾ ਸਕਦਾ। ਇਸ ਲਈ 'ਓਅੰਕਾਰ' ਨੂੰ ਕੇਵਲ ਪੰਡਿਤ ਜੀ ਹੀ ਕਿਸੇ ਬਾਹਰੀ ਪ੍ਰਭਾਵ ਵਿਚ ਸਿਰਜਿਤ ਬ੍ਰਹਮ ਨਹੀਂ ਦਰਸਾ ਰਹੇ, ਬਲਕਿ ਇਸ ਪ੍ਰਮਾਣਿਕ ਸਚਾਈ ਸੰਬੰਧੀ 'ਬਿਚਿਤ੍ਰ ਨਾਟਕ' ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਹੋ ਵਿਚਾਰ ਦਿਤਾ ਹੈ-

**ਪ੍ਰਿਥਮ ਕਾਲ ਜਬ ਕਰਾ ਪਸਾਰਾ। ਓਅੰਕਾਰ ਤੇ ਸ੍ਰਿਸਟਿ ਉਪਾਰਾ।**
**ਕਾਲਸੈਨ ਪ੍ਰਥਮੈ ਭਇਓ ਭੂਪਾ। ਅਧਿਕ ਅਤੁਲ ਬਲਿ ਰੂਪ ਅਨੂਪਾ।੧੦।**

ਅਰਥਾਤ ਜਦੋਂ ਰਚਨਾ ਦਾ ਪ੍ਰਸਾਰ ਹੁੰਦਾ ਹੈ, ਤਾਂ ਪਹਿਲਾਂ 'ਅਕਾਲ' ਦੀ ਸਤਾ 'ਕਾਲ' ਵਿਚ ਪਰਿਵਰਤਿਤ ਹੁੰਦੀ ਹੈ, ਜੋ constant ਅਵਿਭਾਜਿਤ ਨਿਰੰਤਰ ਕਾਲ ਦਾ ਰੂਪ ਧਾਰਨ ਕਰਦਾ ਹੈ, ਭਾਵ ਇਸ ਸਮੇਂ ਕਾਲ ਤਾਂ ਹੈ, ਖੰਡਿਤ ਜਾਂ ਵਿਭਾਜਿਤ ਕਾਲ ਦ੍ਰਿਸ਼ਟਮਾਨ ਨਹੀਂ ਹੁੰਦਾ। ਇਸੇ ਨੂੰ 'ਜਪੁ' ਦੇ ਆਰੰਭਿਕ ਸਲੋਕ ਵਿਚ 'ਆਦਿ ਸਚੁ' ਆਖਿਆ ਹੈ। ਉਹ ਅਖੰਡ ਕਾਲ ਸਿਰਜਿਤ 'ਓਅੰਕਾਰ' ਦੀ ਤ੍ਰਿਬਿਧ ਕ੍ਰਿਆਸ਼ੀਲਤਾ ਤੋਂ ਸ੍ਰਿਸ਼ਟੀ ਦਾ ਪ੍ਰਵਾਹ ਚਲਾਉਂਦਾ ਹੈ, ਜਿਸ ਤੋਂ ਅਗੇ ਕਾਲ ਦੇ ਜਾਗਤਿਕ ਤ੍ਰਿਕਾਲ ਰੂਪ ਪ੍ਰਗਟ ਹੁੰਦੇ ਹਨ। ਗਲ ਕੁਝ ਸਿਖਾਂ ਵਲੋਂ ਬਹੁ-ਨਿੰਦਿਤ ਸ੍ਰੀ ਦਸਮ ਗ੍ਰੰਥ ਦੀ ਉਕਤ ਘੋਸ਼ਣਾ ਉਤੇ ਹੀ ਨਹੀਂ ਮੁਕ ਜਾਂਦੀ, ਬਲਕਿ ਇਸੇ ਸਿਧਾਂਤ ਦਾ ਪ੍ਰਤਿਪਾਦਨ ਕਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਦਖਣੀ ਓਅੰਕਾਰੁ' ਬਾਣੀ ਦੇ ਆਰੰਭ ਵਿਚ ਲਿਖਿਆ ਹੈ-

**ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥**
**ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥**

**ਓਅੰਕਾਰਿ ਸਬਦਿ ਉਧਰੇ ॥ ਓਅੰਕਾਰਿ ਗੁਰਮੁਖਿ ਤਰੇ ॥**
**ਓਨਮ ਅਖਰ ਸੁਣਹੁ ਬੀਚਾਰੁ ॥ ਓਨਮ ਅਖਰੁ ਤ੍ਰਿਭਵਣ ਸਾਰੁ ॥**

ਪੰਡਿਤ ਤਾਰਾ ਸਿੰਘ 'ਨਰੋਤਮ' ਹਥਲੀ ਪੁਸਤਕ 'ਗੁਰੁਭਾਵ ਦੀਪਿਕਾ' ਦੇ ਆਰੰਭ ਵਿਚ ਲਿਖੇ ਮੰਗਲ ਦੁਆਰਾ ਗੁਰੂ ਨਾਨਕ ਦੇਵ ਜੀ ਦੇ ਅਵਤ੍ਰਣ ਸੰਬੰਧੀ ਉਸ ਵੈਦਿਕ ਧਾਰਨਾ ਦਾ ਅਨੁਸਰਣ ਕਰਦੇ ਹਨ, ਜਿਸ ਅਨੁਸਾਰ ਜਦੋਂ ਜਦੋਂ ਧਰਮ ਦੀ ਗਿਲਾਨੀ ਹੁੰਦੀ ਹੈ, ਤਾਂ ਭਗਵਾਨ ਵਿਸ਼ਨੂ ਅਵਤਾਰ ਧਾਰ ਕੇ ਪਾਪ ਦਾ ਵਿਨਾਸ਼ ਕਰਦੇ ਹਨ। ਫਿਰ ਵੀ ਕਈ ਹੋਰ ਸਿਖ ਕਵੀਆਂ ਵਾਂਗ ਉਹ ਕਿਸੇ ਦੇਵੀ ਦੇਵਤਾ ਦੀ ਪਰੰਪਰਾਵਾਦੀ ਆਰਾਧਨਾ ਨਹੀਂ ਕਰਦੇ, ਬਲਕਿ ਪਰਮੇਸ਼ਰ ਨੂੰ ਨਮਸਕਾਰ ਕਰ ਕੇ ਫਿਰ ਗੁਰੂ ਨਾਨਕ ਦੇਵ ਜੀ ਦੀਆਂ ਦਸ ਪਾਤਸ਼ਾਹੀਆਂ ਦੀ ਹੀ ਉਪਮਾ ਕਰਦੇ ਹਨ। ਦਸਾਂ ਪਾਤਸ਼ਾਹੀਆਂ ਦੀ ਵੰਦਨਾ ਉਪਰੰਤ ਉਹ ਆਪਣੇ ਸਿਖਿਆ ਦਾਤੇ ਪੰਡਿਤ ਗੁਲਾਬ ਸਿੰਘ ਨੂੰ ਪ੍ਰਣਾਮ ਕਰਦੇ ਹਨ ਅਤੇ ਫਿਰ ਦਸਦੇ ਹਨ ਕਿ ਜੋ ਕਥਾ ਰੀਤਿ ਸਿਖ ਪੰਥ ਵਿਚ ਚਲਦੀ ਆ ਰਹੀ ਹੈ ਅਤੇ ਜਿਸ ਨੂੰ ਉਹ ਅਗੇ ਵਧਾ ਰਹੇ ਹਨ, ਉਹ ਕਿਸੇ ਬਾਹਰੀ ਪੰਥ ਵਿਚੋਂ ਨਹੀਂ ਆਈ, ਬਲਕਿ ਗੁਰੂ ਗੋਬਿੰਦ ਸਿੰਘ ਜੀ ਦੇ ਅਤਿ ਨਿਕਟਵਰਤੀ ਮਨੀ ਸਿੰਘ ਵਰਗੇ ਸ੍ਰੇਸ਼ਠ ਸਿਖਾਂ ਤੋਂ ਹੀ ਪ੍ਰਵਾਹਿਤ ਹੋਈ ਹੈ। ੴ ਦੇ ੧ ਦੇ ਅੰਕ ਬਾਰੇ ਉਹ ਲਿਖਦੇ ਹਨ ਕਿ ਇਹ ਅਦ੍ਵੈਤ ਦਾ ਪ੍ਰਤੀਕ ਹੈ। ਜੀਵ ਅਤੇ ਈਸ਼ ਇਕੋ ਹੋਂਦ ਹਨ, ਬੈਰਾਗੀਆਂ ਵਾਂਗ ਵਖ-ਵਖ ਨਹੀਂ। ਵੇਦ ਵਿਚ ਸ਼ੂਦ੍ਰ-ਵਰਣ ਅਤੇ ਇਸਤ੍ਰੀਆਂ ਲਈ 'ਓਂ' ਮੰਤ੍ਰ ਵਰਜਿਤ ਹੈ। ਗੁਰੂ ਜੀ ਨੇ ੧ ਲਗਾ ਕੇ ਇਸ ਨੂੰ ਸਾਂਝਾ ਮੰਤ੍ਰ ਬਣਾ ਦਿਤਾ ਹੈ। ਹੁਣ ਇਸ ਦਾ ਜਾਪ ਬਿਨਾ ਕਿਸੇ ਵਰਣ-ਭੇਦ ਅਤੇ ਲਿੰਗ-ਭੇਦ ਦੇ ਸਭ ਜਾਤੀਆਂ ਦੇ ਇਸਤ੍ਰੀ-ਪੁਰਖ਼ ਕਰ ਸਕਦੇ ਹਨ। ਮੂਲ ਮੰਤ੍ਰ ਦੀ ਵਿਆਖਿਆ ਕਰਦਿਆਂ ਉਹ ਕਹਿੰਦੇ ਹਨ- ਸਤਿ ਸੇ ਲੇ ਗੁਰਪ੍ਰਸਾਦਿ ਪ੍ਰਯੰਤ ਪਾਠ ਮੈ ਜੇਤੇ ਨਾਮ ਹੈ ਸੋ ਸਭ ਏਕ ਅੰਕ ਕੇ ਅਰਥ ਏਕ ਪਰਮਾਤਮਾ ਕੇ ਬਿਸੇਖਣ ਹੈ ਏਕੜੇ ਕਾ ਅਰਥ ਸਭ ਕਾ ਬਿਸੇਖ੍ਹ ਹੈ, ਜੁਦਾ ਕਰਨੇ ਵਾਲੀ ਵਸਤੁ ਕੌ ਬਿਸੇਖਣ ਕਹੇ ਹੈ ਜੁਦਾ ਹੋਨੇ ਵਾਲੀ ਵਸਤੁ ਕਾ ਨਾਮ ਬਿਸੇਖਜ ਹੈ। ੴ ਸਤਿਗੁਰਪ੍ਰਸਾਦਿ ਕਾ ਯਹ ਅਰਥ ਹੈ ਜੋ ਏਕਾਕਾਰ ਮਾਯਾ ਕੇ ਮੇਲ ਸੇ ਓਂ ਰੂਪ ਹੋ ਰਹਿਆ ਹੈ ਵਹੁ ਸਤ ਤੀਨ ਕਾਲ ਮੈ ਨਾਸ ਰਹਿਤ ਹੈ ਔਰ ਗੁਰ ਸਰਬ ਕੋ ਸਿਖਾ ਕਰਨੇ ਵਾਲਾ ਹੈ ਪ੍ਰਸਾਦ ਸਰਬ ਵਸਤੁਯੋ ਸੇ ਰਹਿਤ ਸੁਧ ਹੈ ਇਸ ਪ੍ਰਕਾਰ ਪਰਮੇਸ੍ਰ ਨੇ ਪ੍ਰਥਮ ਸ੍ਵਰੂਪ ਔ ਤਟਸਥ ਲਖਣ ਬੋਧਕ ਪਦੋਂ ਸੇ ਸਤਿਨਾਮ ਕਰਤਾ ਪੁਰਖ ਏਤਾ ਉਪਦੇਸ ਕੀਆ। 'ਨਰੋਤਮ' ਜੀ ਗੁਰਬਾਣੀ ਦੇ ਹਰ ਪਦ ਨੂੰ ਸੰਭਵ ਬੌਧਿਕ ਸੂਖ਼ਮਤਾ ਤੀਕ ਅਰਥਾਉਂਦੇ ਹਨ। ਸ਼ਬਦ ਦੀ ਜੋ ਬਾਰੀਕੀ ਹੋਰ ਟੀਕਾਕਾਰਾਂ ਲਈ ਅਸੰਭਵ ਹੈ, ਉਨ੍ਹਾਂ ਦੀ ਉਥੇ ਤੀਕ ਸਹਿਜਭਾਵੀ ਪਹੁੰਚ ਹੈ। 'ਜਪੁ' ਬਾਣੀ ਦੇ ਪਹਿਲੇ ਸਲੋਕ ਦੀ ਵਿਆਖਿਆ ਕਰਦਿਆਂ ਉਹ ਕਹਿੰਦੇ ਹਨ- ਆਦਿ ਸਰਬ ਕੀ ਉਤਪਤੀ ਸੇ ਪਹਲੇ ਭੀ ਵਹੁ ਪਰ ਪੁਰਖ ਸਚ ਹੈ। ਰੂਪ ਹੁਯਾ ਜੁਗਾਦਿ ਸਾਰੇ ਸੂਖਮ ਸਥੂਲ ਪ੍ਰਪੰਚ ਕੀ ਉਤਪਤੀ ਕਾਲ ਮੈ ਭੀ ਸਚ ਹੈ ਸ੍ਵਰੂਪ ਹੁਯਾ ਹੈ ਭੀ ਸਾਰੇ ਜਗਤ ਕੀ ਥਿਤੀ ਕਾਲ ਮੇ ਭੀ ਵਹੁ ਸਚ ਹੈ ਸ੍ਵਰੂਪ ਹੋਸੀ ਭੀ ਸਾਰੇ ਜਗਤ ਕੇ ਪ੍ਰਲਯ ਕਾਲ ਵਿਖੇ ਭੀ ਵਹੁ ਸਚ ਹੈ ਸ੍ਵਰੂਪ ਹੋਵੇਗਾ।

'ਸੋਚੈ ਸੋਚਿ ਨ ਹੋਵਈ' ਦਾ ਅਰਥ ਸਿਖ ਵਿਦਵਾਨਾਂ ਨੇ ਦੋ ਤਰੀਕਿਆਂ ਨਾਲ ਕੀਤਾ ਹੈ। ਕੁਝ ਨੇ ਸੋਚੈ, ਸੋਚਿ, ਸੋਚੀ ਸ਼ਬਦਾਂ ਦਾ ਸੰਬੰਧ ਚਿੰਤਨ ਅਰਥਾਤ ਵਿਚਾਰ ਨਾਲ ਜੋੜਿਆ ਹੈ, ਜਦੋਂ ਕਿ ਕੁਝ ਨੇ ਇਨ੍ਹਾਂ ਦਾ ਸੰਬੰਧ ਸਰੀਰਿਕ ਪਵਿਤ੍ਰਤਾ ਨਾਲ ਜੋੜਿਆ ਹੈ। ਪੰਡਿਤ ਜੀ ਦਾ ਆਪਣਾ ਵਿਲਖਣ ਢੰਗ ਹੈ। ਉਨ੍ਹਾਂ ਨੇ 'ਸੋਚੈ' ਨੂੰ ਚਿੰਤਨ ਮੰਨ ਕੇ ਪਰ 'ਸੋਚਿ' ਨੂੰ ਸਰੀਰਿਕ ਪਵਿਤ੍ਰਤਾ ਨਾਲ ਜੋੜ ਕੇ ਅਰਥ ਬਣਾਏ ਹਨ- ਚਿੰਤਨ ਕਰਨ ਨਾਲ ਪਵਿਤ੍ਰਤਾ ਨਹੀਂ ਹੁੰਦੀ, ਭਾਵੇਂ ਲਖਾਂ ਵਾਰ ਚਿੰਤਨ ਕਰੇ। ਪਰ ਚਿੰਤਨ ਕਰਤਾ ਗਿਆਨ ਦੀ ਇਛਾ ਨਾਲ ਨਿਸ਼ਕਾਮ ਧਰਮ ਕਰੇ ਤਾਂ ਪਵਿਤ੍ਰਤਾ ਮਿਲਦੀ ਹੈ। ਪੰਡਿਤ ਜੀ ਦੀ ਵਿਆਖਿਆ ਵਿਚ ਵਿਸਤਾਰ ਦੀ ਬਹੁਤਾਤ ਹੈ ਅਤੇ ਇਹ ਵਿਸਤਾਰ ਸਾਧਾਰਣ ਪਾਠਕ ਵਾਸਤੇ ਗੁੰਝਲਦਾਰ ਵੀ ਹੋ ਜਾਂਦਾ ਹੈ। ਕਦੇ-ਕਦੇ ਇਹ ਵੀ ਲਗਣ ਲਗ ਜਾਂਦਾ ਹੈ ਕਿ ਗਿਆਨ ਦੇ ਵਧੀਕ ਲੇਪਣ ਕਾਰਨ

ਵਿਆਖਿਆ ਮੂਲ-ਪਾਠ ਤੋਂ ਮੁਸ਼ਕਿਲ ਹੋ ਗਈ ਹੈ। ਉਦਾਹਰਣ ਲਈ 'ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ' ਦੀ ਵਿਆਖਿਆ ਕਰਦਿਆਂ ਉਹ ਲਿਖਦੇ ਹਨ- '(ਭੁਖਿਆ ਇਤਿ) ਈਹਾ ਭੁਖਿਆ ਪਦ ਵਿਖਯੋ ਕੀ ਅਤਜੰਤ ਤ੍ਰਿਸ੍ਨਾ ਪਰ ਹੈ। ਯਾ ਤੇ ਇਸ ਲੋਕ ਕੇ ਅਰ ਪਰਲੋਕ ਕੇ ਜੋ ਆਉਨੇ ਜਾਨੇ ਵਾਲੇ ਵਿਖੇ ਹੈ ਤਿਨ ਕੇ ਭੋਗਨੇ ਸੇ ਔਰ ਤਿਨ ਕੀ ਪ੍ਰਾਪਤੀ ਸੇ ਤ੍ਰਿਸਨਾ ਵਾਲਿਯੋ ਕੀ ਤ੍ਰਿਸਨਾ ਨਹੀ ਨਿਬ੍ਰਿਤ ਹੋਵੇ। ਜੇਕਰ ਦਿਬਜ ਭੋਗੋਂ ਵਾਲੀ ਇੰਦ੍ਰਪੁਰੀ ਆਦਿਕੋਂ ਕੇ ਭੀ ਭਾਰ ਨਾਮ ਸਮੂਹੋ ਕੋ ਪੁਰਖ ਬੰਨਾ ਨਾਮ ਇਕਤ੍ਰ ਕਰ ਲੇਵੇ ਭਾਵ ਯਹ ਜੈਸੇ ਅਗਨਿ ਘ੍ਰਿਤ ਪਾਵਨੇ ਸੇ ਨਹੀ ਸਾਂਤ ਹੋਵੇ ਜਲ ਪਾਵਨੇ ਸੇ ਹੋਵੇ ਹੈ ਤੈਸੇ ਵਿਖਿਯੋ ਕੀ ਤ੍ਰਿਸਨਾ ਤਿਨ ਕੇ ਭੋਗ ਔ ਪ੍ਰਾਪਤੀ ਸੇ ਨਹੀ ਦੂਰ ਹੋਵੇ ਉਲਟੀ ਬਢੇ ਹੈ ਕਿੰਤੁ ਤਿਨਕੀ ਇਛਾ ਸੇ ਉਲਟੀ ਜੋ ਮੁਕਤੀ ਕੀ ਇਛਾ ਤਾ ਸੇ ਵਹੁ ਤ੍ਰਿਸਨਾ ਦੂਰ ਹੋਵੇ ਹੈ। ਇਸੀ ਭਾਵ ਸੇ ਬਚਨ ਹੈ 'ਬਿਨਾ ਸੰਤੋਖ ਨਹੀ ਕੋਊ ਰਾਜੈ' ਤਥਾ 'ਸਹਸ ਖਟੇ ਲਖ ਕਉ ਉਠਿ ਧਾਵੈ।' ਗੁਰਬਾਣੀ ਦੇ ਇਸ ਚਰਚਿਤ ਪਦ ਦੀ ਪਾਰੰਪਰਿਕ ਵਿਆਖਿਆ ਅਨੁਸਾਰ 'ਭੁਖਿਆ' ਦਾ ਸੰਬੰਧ ਅੰਨ-ਤਿਆਗ ਰੂਪ ਵੈਦਿਕ ਕਰਮ-ਕਾਂਡ ਨਾਲ ਹੈ ਅਤੇ ਇਹ ਉਪਦੇਸ਼ ਹੋਇਆ ਹੈ ਕਿ ਆਹਾਰ ਆਦਿ ਦੇ ਵ੍ਰਤ ਰਖਨ ਨਾਲ ਮਨ ਦੀ ਤ੍ਰਿਸ਼ਨਾ ਸ਼ਾਂਤ ਨਹੀਂ ਹੁੰਦੀ। ਸਾਧਾਰਣ ਵਿਆਖਿਆਕਾਰ ਮਹਿਸੂਸ ਕਰਦਾ ਹੈ ਕਿ ਆਹਾਰ-ਤਿਆਗ ਨੂੰ ਵਿਆਖਿਆ ਵਿਚੋਂ ਬਾਹਰ ਕਰਨ ਨਾਲ ਵ੍ਰਤ ਦੇ ਵੈਦਿਕ ਕਰਮ ਦਾ ਨਿਖੇਧ ਅਲੋਪ ਹੋ ਗਿਆ ਹੈ ਜਾਂ ਇਹ ਕਹਿ ਲਈਏ ਕਿ ਗੁਰਮਤਿ ਵਿਚ ਵਰਜਿਤ ਕਰਮ ਨੂੰ ਵਿਆਖਿਆਕਾਰ ਵਲੋਂ ਯੁਕਤਿ-ਸੰਗਤ ਠਹਿਰਾਉਣ ਦੀ ਚੇਸ਼ਟਾ ਹੋਈ ਹੈ।

ਵਿਦਵਾਨ ਲੇਖਕ ਦੀ ਵਿਆਖਿਆ ਉਤੇ ਵੇਦ-ਮਤਿ ਦਾ ਇਤਨਾ ਗੂੜ੍ਹਾ ਪ੍ਰਭਾਵ ਹੈ ਕਿ ਉਹ ਬਹੁਤ ਥਾਂਵਾਂ ਉਤੇ ਵੇਦ ਦੀ ਉਚਿਤਤਾ ਸਿਧ ਕਰਨ ਵਾਸਤੇ ਗੁਰਬਾਣੀ ਦੇ ਮੂਲ ਆਸ਼ੇ ਤੋਂ ਦੂਰ ਚਲੇ ਗਏ ਵੀ ਲਗਣ ਲਗ ਜਾਂਦੇ ਹਨ। 'ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ' ਨੂੰ ਅਰਥਾਉਣ ਲਗਿਆਂ, ਉਹ ਲਿਖਦੇ ਹਨ- (ਹੁਕਮਿ ਇਤਿ) ਪਾਰਸੀ ਮੈ ਹੁਕਮ ਔ ਰਜਾਯ ਪਦ ਆਗਜਾ ਕੇ ਵਾਚਕ ਹੈ, ਔ ਸੰਸਕ੍ਰਿਤਿ ਕੀ ਰੀਤਿ ਸੈ ਹੁਕਮਿ ਰਜਾਈ ਆਗਜਾ ਵਾਲੇ ਕੇ ਵਾਚਕ ਹੈ। ਆਗਜਾ ਪਰਮੇਸ੍ਰਰ ਕੀ ਵੇਦ ਔ ਸਤ੍ਰਨਾਮਾਦਿ ਮੰਤ੍ਰ ਹੈ। ਵੇਦ ਕੋ ਆਗਜਾਪਨਾ ਮਾਰੂ ਕੀ ਵਾਰ ਮੈ ਲਿਖਾ ਹੈ ਹਰਿ ਆਗਜਾ ਹੋਏ ਵੇਦ ਇਤਿ ਹਰਿ ਆਗਜਾ ਕਹੀਜੇ। ਹਰਿ ਕੀ ਆਗਜਾ ਰੂਪ ਹੋਏ ਵੇਦ ਤੈਸੇ ਸਤਜਨਾਮ ਮੰਤ੍ਰ ਹੁਯਾ। ਯਾ ਤੇ ਰਜਾਈ ਕਹੀਯੇ ਹੁਕਮ ਵਾਲੇ ਪਰਮੇਸ੍ਰਰ ਕੇ ਹੁਕਮ ਨਾਮ ਵੇਦਾਦਿ ਵਿਦਜਾ ਸਾਸਤ੍ਰੋਂ ਵਿਖੇ ਕਹੀ ਵਿਚਾਰ ਕੀ ਰੀਤਿ ਸੈ ਵਿਚਾਰਣੇ ਮੈ ਚਲਣਾ ਨਾਮ ਪ੍ਰਬ੍ਰਿਤ ਹੋਨਾ, ਜਿਸ ਪ੍ਰਬ੍ਰਿਤ ਹੋਨੇ ਸੇ ਸਕਤੀ ਬ੍ਰਿਤਿ ਔ ਲਖਣਾ ਬ੍ਰਿਤਿ ਦ੍ਵਾਰਾ ਸੰਪੂਰਣ ਵਾਕਜਨ ਕੇ ਬਿਚਾਰਣੇ ਸੇ ਅਧਿਕਾਰੀ ਗਜਾਨੀ ਬਨ ਅਗਜਾਨ ਤਤਕਾਰਜ ਰੂਪ ਦ੍ਵੈਤ ਪੜਦਾ ਨਾਸ ਕਰ ਅਦ੍ਵਤੀ ਸਤਜ ਮੈ ਥਿਤ ਹੁਯਾ ਸਤਜ ਕੇ ਕਹਨੇ ਵਾਲਾ ਹੋ ਜਾਵੇ ਹੈ। ਵਹੁ ਆਗਜਾ ਕਹਾਂ ਖੋਜੋ ਜਿਸ ਸੇ ਵੈਸਾ ਹੋ ਜਾਵੋ ਪੂਛਤੇ ਸਿਖ ਕੋ ਗੁਰੁ ਬਤਾਵੇ- (ਨਾਨਕ ਇਤਿ) ਮੈ ਨਾਨਕ ਨੇ ਵਹੁ ਆਗਜਾ ਸਤਜਨਾਮਾਦਿ ਰੂਪ ਈਹਾ ਸਾਥ ਹੀ ਲਿਖੀ ਹੈ। ਔਰ ਆਗੇ ਮੈਨੇ ਵੇਦਾਦਿ ਰੂਪ ਭੀ ਜਗਤ ਰਚਨਾ ਕੇ ਸਾਥ ਹੀ ਲਿਖੀ ਹੁਯੀ ਹੈ। ਨਿਸ਼ਚਿਤ ਹੀ ਗੁਰਬਾਣੀ ਵਿਚ ਆਏ 'ਹੁਕਮਿ ਰਜਾਈ ਚਲਣਾ' ਦਾ ਵੇਦ-ਮਤਿ ਨਾਲ ਕੋਈ ਸਿਧਾ ਸੰਬੰਧ ਨਹੀਂ ਹੈ। ਇਹ ਜਗਤ ਵਿਚ ਵਿਦਮਾਨ ਪ੍ਰਭੂ ਦੀ ਆਗਿਆ ਰੂਪ ਅਨੁਸ਼ਾਸਨ ਦੀ ਗਲ ਹੈ, ਜੋ ਜੀਵ ਦੀ ਚਿਤ-ਬ੍ਰਿਤੀ ਵਿਚ ਕੁਦਰਤਨ ਅੰਕਿਤ ਹੈ। ਪਰ ਵਿਆਖਿਆਕਾਰੀ ਵਿਚ ਵੇਦਮਤਿ ਦਾ ਅਕਾਰਥ ਲੇਪਣ ਹੋਇਆ ਹੈ।

ਗੁਰਬਾਣੀ ਦੀ ਹਰ ਪੰਕਤੀ ਅਤੇ ਪਦ ਦੇ ਅਰਥ ਉਹ ਆਪਣੀ ਮੌਲਿਕ ਦ੍ਰਿਸ਼ਟੀ ਅਤੇ ਪੂਰਵ-ਨਿਰਧਾਰਿਤ ਵੈਦਿਕ ਪ੍ਰਭਾਵਾਂ ਅਧੀਨ ਹੀ ਕਰਦੇ ਹਨ। 'ਦੇਦਾ ਦੇ ਲੈਦੇ ਥਕਿ ਪਾਹਿ॥ ਜੁਗਾ ਜੁਗੰਤਰਿ ਖਾਹੀ ਖਾਹਿ' ਦੇ ਅਰਥ ਬਣਾਉਣ ਲਗਿਆਂ ਉਹ 'ਦੇਦਾ' ਦੇਣ ਵਾਲੇ ਪਰਮੇਸ਼ਰ ਨਾਲ ਅਤੇ 'ਲੈਦੇ' ਲੈਣ ਵਾਲੇ ਜੀਵਾਂ ਨਾਲ ਸੰਬੰਧਿਤ ਨਹੀਂ ਕਰਦੇ, ਸਗੋਂ ਉਹ 'ਦੇਦਾ' ਦਾ ਅਰਥ ਉਪਦੇਸ਼ ਦੇਣ ਵਾਲਾ ਅਤੇ 'ਲੈਦੇ' ਦਾ ਉਪਦੇਸ਼ ਗ੍ਰਹਿਣ ਕਰਨ ਵਾਲੇ ਬਣਾ ਦੇਂਦੇ ਹਨ,

ਯਥਾ- ਦੇਦਾ ਨਾਮ ਉਪਦੇਸ ਦੇਨੇ ਵਾਲਾ ਬ੍ਰਹਮ ਵੇਤਾ ਗੁਰੁ ਭੀ ਤਿਨ ਅਧਿਕਾਰੀਯੋਂ ਕੋ ਦੇਹ ਨਾਮ ਉਪਦੇਸ ਬ੍ਰਹਮ ਕਾ ਦੇਵੇ ਹੈ ਜੋ ਲੈਦੇ ਨਾਮ ਉਪਦੇਸ ਲੇਨੇ ਵਾਲੇ ਅਧਿਕਾਰੀ ਥਕ ਪਾਹ ਨਾਮ ਚੌਰਾਸੀ ਚਕ੍ਰ ਮੈ ਫਿਰਦੇ ਥਕ ਪੜਦੇ ਹੈ ਭਾਵ ਯਹ ਜੋ ਅਧਿਕਾਰੀ ਪੁਰਖ ਗੁਰੁ ਪਾਸ ਕਹਤੇ ਹੈ ਹੇ ਗੁਰੋ ! ਮੈ ਚੌਰਾਸੀ ਚਕ੍ਰ ਮੈ ਫਿਰਤਾ ਥਕ ਗਯਾ ਹੋਂ ਅਬ ਕ੍ਰਿਪਾ ਕਰ ਉਪਦੇਸ ਦੇ ਕਰ ਮੁਕਤ ਕਰੋ, ਤਿਨ ਕੋ ਉਪਦੇਸ ਦੇਵੇ ਹੈ ਔਰੋ ਕੋ ਨਹੀ ਦੇਵੇ। ਪੁਨਾ ਜੋ ਅਧਿਕਾਰੀ ਪੁਰਖ ਜੁਗਾ ਚਾਰ ਵਰਣੋ ਮੈ ਪੁਨਾ ਜੁਗਾਂਤਰ ਪੂਰਬ ਯੁਗ ਸੇ ਦੂਸਰੇ ਯੁਗ ਚਾਰ ਆਸ੍ਰੋ ਮੈ ਹੋਕਰ ਖਾਹੀ ਨਾਮ ਵੇਦ ਮੈ ਅਤਿਗ੍ਰਾਹ ਨਾਮ ਸੇ ਕਹੇ ਜੀਵੋ ਕੋ ਅਤਜੰਤ ਕਲੇਸ ਦੇਨੇ ਵਾਲੇ ਸਬਦ ਸਪਰਸਾਦਿ ਵਿਖਯੋਂ ਕੋ ਖਾਹ ਨਾਮ ਸਮਦਮਾਦਿਕ ਸਾਧਨੋ ਸੇ ਦੂਰ ਕਰੇ ਹੈ ਤਿਨਕੋ ਉਪਦੇਸ ਦੇਵੇ ਹੈ ਔਰ ਅਨਧਿਕਾਰੀ ਜਨੋ ਕੋ ਨਹੀ ਦੇਵੇ। ਇਥੇ ਅਧਿਕਾਰੀ ਅਤੇ ਅਨਧਿਕਾਰੀ ਸ਼ਬਦ ਫਿਰ ਵੈਦਿਕ ਪਰੰਪਰਾ ਦਾ ਹੀ ਗੁਰਮਤਿ ਉਤੇ ਲੇਪਣ ਹੈ। ਵੇਦ ਮਤਿ ਵਿਚ ਹਰ ਵਿਅਕਤੀ ਆਪਣੇ ਵਰਣ ਅਨੁਸਾਰ ਕਰਮ ਕਰਨ ਦਾ ਅਧਿਕਾਰੀ ਹੈ। ਇੰਂਵਗਿਆਨ-ਪ੍ਰਾਪਤੀ ਦਾ ਅਧਿਕਾਰੀ ਹਰ ਮਨੁਖ ਨਹੀਂ ਹੈ। ਗੁਰਮਤਿ ਵਿਚ ਹਰ ਮਨੁਖ ਹਰ ਕਰਮ ਕਰਨ ਦਾ ਅਧਿਕਾਰੀ ਹੈ। ਗੁਰਮਤਿ ਨੇ ਮਨੁਖ ਦਾ ਵੈਦਿਕ ਕਰਮ-ਬੰਧਨ ਨਸ਼ਟ ਕਰ ਦਿਤਾ ਹੈ। ਇਸ ਲਈ ਪੰਡਿਤ ਜੀ ਦੀ ਧਾਰਨਾ ਗੁਰਮਤਿ ਦਾ ਉਲੰਘਣ ਹੀ ਕਹੀ ਜਾਵੇਗੀ। 'ਨਦਰੀ ਮੋਖੁ ਦੁਆਰੁ' ਵਿਚ 'ਨਦਰੀ' ਸ਼ਬਦ ਦਾ ਅਰਥ ਵਿਦਵਾਨ ਲੇਖਕ ਨੇ 'ਬਖ਼ਸ਼ਿਸ਼ ਦੁਆਰਾ' ਨਾ ਬਣਾ ਕੇ ਗਿਆਨਵਾਨ ਨੂੰ 'ਨਦਰੀ' ਆਖਿਆ ਹੈ, ਯਥਾ- ਔਰ ਮੋਖ ਦੁਆਰ ਕਹੀਯੇ ਮੁਕਤੀ ਕੇ ਦਰਵਾਜੇ ਗਜਾਨ ਸੇ ਨਦਰੀ ਨਾਮ ਗਜਾਨੀ ਪੁਰਖ ਕੋ ਤਾਪ ਤ੍ਰਯ ਰੂਪ ਸੰਸਾਰ ਦੁਖ ਕਾ ਨਾਸ ਔ ਪਰਮ ਆਨੰਦ ਕੀ ਪ੍ਰਾਪਤੀ ਰੂਪ ਮੁਕਤੀ ਹੋਵੇ ਹੈ ਬੰਧਨ ਨਹੀ ਹੋਵੇ। ਇਸ ਧਾਰਨਾ ਦਾ ਗੰਭੀਰ ਕਾਰਣ ਹੈ। ਪੰਡਿਤ ਜੀ ਵੇਦਾਂਤੀ ਹਨ। ਵੇਦਾਂਤੀਆਂ ਅਨੁਸਾਰ ਨਾਮ, ਕਰਮ ਅਤੇ ਭਗਤਿ ਆਦਿ ਮੁਕਤਿ ਦੇ ਕਾਰਣ ਨਹੀਂ ਬਣਦੇ। ਇਹ ਸਿਰਫ਼ ਅੰਤਹਕਰਣ ਦੀ ਸ਼ੁਧੀ ਲਈ ਸਹਾਇਕ ਹਨ। ਮੁਕਤਿ ਕੇਵਲ ਗਿਆਨ ਵਿਚ ਹੈ- ਯਾ ਤੇ ਗੀਤਾ ਮੈ ਜੋ ਸਿਧੀ ਨਾਮ ਸੇ ਕਰਮੋ ਤੇ ਜਨਕਾਦਿਕੋ ਕੀ ਮੁਕਤੀ ਲਿਖੀ ਹੈ ਸੋ ਮੁਕਤੀ ਨਹੀ ਲਿਖੀ ਨਿਸਕਾਮ ਕਰਮੋ ਸੇ ਸੰਧਿਸੀ ਨਾਮ ਸੇ ਅੰਤਾਕਰਣ ਕੀ ਸੁਧੀ ਲਿਖੀ ਹੈ। ਇਸ ਪ੍ਰਕਾਰ ਗਜਾਨ ਕੋ ਮੁਕਤੀ ਹੇਤੂ ਬਤਾਯ ਕੇ ਤਿਸ ਗਜਾਨ ਮੈ ਸਿਖਜਨ ਕੀ ਪ੍ਰਬ੍ਰਿਤੀ ਹੇਤ ਤਿਨ ਕੋ ਸਰਬਦਾ ਅਦੁਤੀ ਦੇਖਨ ਕੀ ਸਿਖਿਆ ਕਰੇ ਹੈ।

ਵਿਦਵਾਨ ਟੀਕਾਕਾਰ ਸਪਸ਼ਟ ਰੂਪ ਵਿਚ ਗੁਰੂ ਨੂੰ ਵੇਦ ਰਖਿਅਕ ਦਰਸਾਉਂਦਾ ਹੈ। ਉਹ ਗੁਰੂ ਪਦ ਦੇ ਪਾਰੰਪਰਿਕ ਸਿਖ ਅਰਥ ਨਾ ਦਰਸਾ ਕੇ 'ਗੋ' ਪਦ ਨੂੰ ਵੇਦ-ਬਚਨ ਸਥਾਪਿਤ ਕਰਦਿਆਂ ਗੁਰੂ ਨੂੰ ਵੇਦ-ਰਖਿਅਕ ਦੇ ਰੂਪ ਵਿਚ ਪ੍ਰਸਤੁਤ ਕਰਦਿਆਂ ਲਿਖਦਾ ਹੈ- ਤਥਾ ਗੁਰੁ ਗੋਰਖ ਹੈ ਈਹਾ ਗੋ ਨਾਮ ਵੇਦ ਬਚਨੋ ਕਾ ਹੈ ਤਿਨ ਕੀ ਜੋ ਰਖਜਾ ਕਰੇ ਸੋ ਕਹੀਯੇ ਗੋਰਖ ਬਿਸਨੁ ਕਾ ਨਾਮ ਹੈ ਯਾ ਤੇ ਜੈਸੇ ਬਿਸਨੁ ਭਗਵਾਨ ਵੇਦ ਕੇ ਔ ਵੇਦ ਮਾਰਗੋ ਕੇ ਬਿਰੋਧੀ ਦੁਸ੍ਰ ਦੈਤੋ ਕਾ ਨਾਸ ਕਰਕੇ ਤਿਨ ਕਾ ਸਥਾਪਨ ਕਰਨਾ ਰੂਪ ਰਖਜਾ ਕਰੇ ਹੈ, ਤੈਸੇ ਗੁਰੁ ਭੀ ਵੇਦ ਕੇ ਵਿਰੋਧੀ ਨਾਸਤਕ ਰੂਪ ਦੈਤਨ ਕਾ ਅਥਵਾ ਵੇਦ ਬਚਨੋ ਕੋ ਅਨ੍ਰਥਾ ਲਗਾਵਨੇ ਵਾਲੇ ਨੈਯਾਯਿਕਾਦਿਕ ਦੈਤਜ ਤੁਲਜ ਪੁਰਖੋਂ ਕਾ ਤਿਰਸਕਾਰ ਕਰਕੇ ਏਕ ਅਦੁਤੀ ਸਤ ਮੈ ਵੇਦ ਕਾ ਤਾਤਪਰਯ ਕਹਤੇ ਹੁਯੇ ਤਿਸ ਕੀ ਰਖਜਾ ਕਰੇ ਹੈ ਯਾ ਤੇ ਗੁਰੁ ਗੋਰਖ ਬਿਸ੍ਨ ਰੂਪ ਹੈ।....ਜੈਸੇ ਸਰਬਤ੍ਰ ਵੇਦ ਕੀ ਮਰਯਾਦਾ ਕੇ ਪ੍ਰਵਿਰਤ ਕਰਨੇ ਸੇ ਸਰਬ ਲੋਕ ਮੇ ਬਧਿਆ ਹੁਯਾ ਬ੍ਰਹਮਾ ਹੈ ਤੈਸੇ ਗੁਰੁ ਭੀ ਸੰਪੂਰਣ ਅਧਿਕਾਰੀਯੋਂ ਵਿਖੇ ਵੇਦ ਮਰਯਾਦਾ ਕੇ ਪ੍ਰਬ੍ਰਿਤਿ ਕਰਨੇ ਸੇ ਬਧੇ ਹੂਯੇ ਹੈ। ਪਰੰਪਰਾਈ ਸਿਖ ਵਿਆਖਿਆ ਵਿਚ 'ਗੋ' ਸ਼ਬਦ ਨੂੰ ਅੰਧਕਾਰ ਅਤੇ 'ਰੁ' ਨੂੰ ਪ੍ਰਕਾਸ਼ ਕਿਹਾ ਜਾਂਦਾ ਹੈ। ਇੰਂਵਅੰਧੇਰੇ ਵਿਚ ਪ੍ਰਕਾਸ਼ ਕਰਨ ਵਾਲੇ ਪਰਮ ਪੁਰੁਖ਼ ਨੂੰ ਗੁਰੂ ਕਿਹਾ ਜਾਂਦਾ ਹੈ।

ਸਿਖ ਸਿਧਾਂਤ ਅਨੁਸਾਰ ਤੀਰਥ ਯਾਤਰਾਵਾਂ ਅਤੇ ਤੀਰਥ ਇਸਨਾਨਾਂ ਦਾ ਕੋਈ ਵਿਸ਼ੇਸ਼ ਮਹਤਵ ਨਹੀਂ ਹੈ। ਪਰਮੇਸ਼ਰ ਦਾ ਨਾਮ ਜਪਣ ਨੂੰ ਹੀ ਤੀਰਥ ਇਸਨਾਨ ਮੰਨ ਲਿਆ ਗਿਆ ਹੈ। ਗੁਰਬਾਣੀ ਵਿਚ ਨਾਮ ਜਪਣ ਨੂੰ ਅਠਾਹਠ

ਤੀਰਥਾਂ ਦੇ ਇਸਨਾਨ ਤੋਂ ਵੀ ਉਤਮ ਦਰਸਾਇਆ ਗਿਆ ਹੈ। ਪਰ ਪੰਡਿਤ ਜੀ ਤੀਰਥ ਦਾ ਮਹਤਵ ਸਵੀਕਾਰ ਕਰਦਿਆਂ ਗੁਰੁਬਾਣੀ ਦੀ ਵਿਆਖਿਆ ਕਰਦੇ ਹਨ। ਉਹ 'ਸੁਣਿਐ ਅਠਸਠਿ ਕਾ ਇਸਨਾਨੁ' ਦੀ ਵਿਆਖਿਆ ਵਿਚ ਲਿਖਦੇ ਹਨ 'ਪੁਨਾ ਸੁਣਿਐ ਸ੍ਰਵਣ ਸੇ ਸ੍ਰੋਤਾ ਕੋ ਅਠਸਠ ਕਹੀਯੇ ਸਭੀ ਮੁਖ੍ਯ ਤੀਰਥੋ ਕਾ ਅਸਨਾਨ ਹੋਵੇ ਹੈ ਭਾਵ ਸਭ ਤੀਰਥੋ ਕੇ ਸਨਾਨ ਕਾ ਫਲ ਹੋਵੇ ਹੈ ਅਥਵਾ ਸੁਣਨੇ ਸੇ ਸ੍ਰੋਤਾ ਕਾ ਕੀਆ ਕੁਰਖੇਤ੍ਰਾਦਿਕ ਅਠਾਹਠ ਤੀਰਥੋਂ ਕਾ ਸ੍ਨਾਨ ਸਫਲ ਹੋਵੇ ਹੈ। ਇਸ ਕਾ ਭਾਵ ਯਹ ਹੈ ਧਰਮ ਸਾਸਤ੍ਰੋਂ ਮੈ ਕਹੇ ਜੋ ਤੀਰਥ ਯਾਤ੍ਰਾਦਿਕ ਸੁਭ ਕਰਮ ਵਹੁ ਤਬੀ ਪੂਰਣਤਾ ਕੋ ਪ੍ਰਾਪਤ ਹੋਵੇ ਹੈ ਜਬ ਕਰਨੇ ਵਾਲਾ ਪੁਰਖ ਤਿਨ ਕੇ ਕਰਨੇ ਸਮੇ ਪਰਮੇਸ੍ਵਰ ਕਾ ਨਾਮ ਲੇਵੇ, ਨਾ ਲੇਵੇ ਤਬ ਅਨੇਕ ਪ੍ਰਕਾਰ ਕੇ ਦੋਖੋ ਕੇ ਪ੍ਰਤਾਪ ਸੇ ਵਹੁ ਪੂਰਣ ਨਹੀ ਹੋਵੇ। ਇੰਞਨਾਮ ਦੇ ਪ੍ਰਤਾਪ ਵਿਚ ਤੀਰਥ ਦਾ ਮਹਾਤਮ ਨਸ਼ਟ ਨਹੀਂ ਹੋਇਆ, ਬਲਕਿ ਤੀਰਥ ਯਾਤਰਾ ਮੁਖ ਪ੍ਰਯੋਜਨ ਹੋ ਜਾਂਦੀ ਹੈ ਅਤੇ ਨਾਮ ਉਸ ਦੀ ਸਫਲਤਾ ਲਈ ਸਹਾਇਕ ਪ੍ਰਯਤਨ ਬਣ ਜਾਂਦਾ ਹੈ। ਇਸ ਤੋਂ ਮਹਤਵ ਨਾਮ ਦਾ ਸਥਾਪਿਤ ਨਹੀਂ ਹੁੰਦਾ, ਬਲਕਿ ਤੀਰਥ ਯਾਤਰਾਵਾਂ ਦੀ ਸ਼੍ਰੇਸ਼ਠਤਾ ਸਥਾਪਿਤ ਹੋ ਜਾਂਦੀ ਹੈ।

ਉਹ ਇਕ ਮੌਲਿਕ ਟੀਕਾਕਾਰ ਹਨ, ਜੋ ਪੂਰਵਵਰਤੀ ਵਿਆਖਿਆ ਦੇ ਮੁਹਤਾਜ ਨਹੀਂ ਹਨ। ਉਹ ਸ਼ਬਦਾਂ ਅਤੇ ਪੰਕਤੀਆਂ ਨੂੰ ਆਪਣੀ ਰੀਤਿ ਮੁਜਬ ਅਰਥਾਉਂਦੇ ਹਨ। ਗੁਰੁਬਾਣੀ ਦੇ ਬਹੁਤ ਸਾਰੇ ਸ਼ਬਦਾਂ ਦੇ ਅਰਥ ਉਨ੍ਹਾਂ ਨੇ ਆਮ ਟੀਕਾਕਾਰਾਂ ਨਾਲੋਂ ਹਟ ਕੇ ਕੀਤੇ ਹਨ। ਉਦਾਹਰਣਾਰਥ ਉਨ੍ਹਾਂ ਨੇ ਆਰਜਾ (ਉਮਰ) ਦੇ ਆਰਯ ਭਾਵ ਸ਼੍ਰੇਸ਼ਠ, ਹੋਰ ਦਸੂਣੀ ਦੀ ਥਾਂ ਹੋਰਦ ਸੂਣੀ ਭਾਵ ਸੁੰਞੀ, ਨਵਾ ਖੰਡਾ ਵਿਚ ਧਰਤੀ ਦੇ ਖੰਡਾਂ ਦੀ ਥਾਂ ਖੰਡਾ ਦੇ ਅਰਥ ਖੰਡਨ ਭਾਵ ਨਿਵ੍ਰਿਤੀ, ਪਰਵਾਣ ਸ਼ਬਦ ਵਿਚ ਪਰ ਸ਼੍ਰੇਸ਼ਠ ਅਤੇ ਵਾਣ ਨੂੰ ਗਊ ਦਾ ਥਣ, ਧੌਲ ਧਰਮ ਵਿਚ ਧੌਲ ਦਾ ਮੂਲ ਸਤੋ ਗੁਣ ਅਰਥ ਸ਼ੁਧ ਨਿਸ਼ਕਾਮ ਧਰਮ, ਧਵਲੈ ਨੂੰ ਤ੍ਰਿਗੁਣਾਤੀਤ ਤੁਰੀਆ ਰੂਪ ਗਿਆਨੀ, ਵਡੀ ਨਾਈ ਵਿਚ ਨਾਈ ਦਾ ਅਰਥ ਨਾਮ ਨਾ ਕਰ ਕੇ ਨਾਈ ਦਾ ਅਰਥ ਆਵਾਜ਼ ਭਾਵ ਵੇਦ ਰੂਪ ਆਵਾਜ਼, ਖਾਇਕੁ ਦਾ ਅਰਥ ਕੋਈ ਖਾਏ, ਮੁਹਿ ਦਾ ਅਰਥ ਮੂੰਹ ਨਾ ਕਰ ਕੇ ਮੁਖਯਨ ਭਾਵ ਪ੍ਰਧਾਨ, ਖਾਇ (ਜੇਤੀਆ ਮੁਹਿ ਖਾਇ) ਦਾ ਅਰਥ ਗ੍ਰਹਿਣ ਕਰੇ, ਦੇਵਤਿਆ ਦਰਿ ਨਾਲੇ ਵਿਚ ਦਰਿ ਦਾ ਅਰਥ ਦਲ ਭਾਵ ਸਮੂਹ, ਸਰਮ ਪਤੁ ਝੋਲੀ ਵਿਚ ਸਰਮ ਦਾ ਅਰਥ 'ਸੁਖ' ਅਤੇ ਪਤੁ ਦਾ ਪਰਮਾਨੰਦ (ਸਰਮ ਨਾਮ ਸੁਖੋ ਕਾ ਪਤ ਨਾਮ ਸ੍ਵਾਮੀ ਅਰਥਾਤ ਮੁਖ੍ਯ ਜੋ ਪਰਮਾਨੰਦ ਰੂਪ ਅਵਸਥਾ..), ਆਦੇਸੁ ਦਾ ਉਪਦੇਸ, ਲੋਇ ਦਾ ਅਰਥ ਲੋਕ ਦੀ ਥਾਂ ਪ੍ਰਕਾਸ਼, ਧਰਤੀ ਥਾਪਿ ਰਖੀ ਵਿਚ ਥਾਪਿ ਦਾ ਅਰਥ ਸਥਾਪਿਤ ਦੀ ਥਾਂ ਕਲਪ ਕੇ, ਸੋਹਨਿ ਪੰਚ ਪਰਵਾਣੁ ਵਿਚ ਪੰਚ ਦਾ ਅਰਥ ਸੂਰਯਾਦਿ ਪੰਚ ਅਤੇ ਪਰਵਾਣ ਦਾ ਭਾਵ ਵੇਦ ਪ੍ਰਮਾਣ ਆਦਿ ਕੀਤੇ ਹਨ, ਜਿਨ੍ਹਾਂ ਦਾ ਪਰੰਪਰਾਗਤ ਟੀਕਿਆਂ ਨਾਲ ਮੇਲ ਨਹੀਂ ਬਣਦਾ। ਇਸ ਨੂੰ ਉਨ੍ਹਾਂ ਦੀ ਵਿਲਖਣਤਾ ਵੀ ਕਹਿ ਸਕਦੇ ਹਾਂ ਅਤੇ ਉਨ੍ਹਾਂ ਦਾ ਵੈਦਿਕ ਝੁਕਾਅ ਵੀ ਮੰਨਿਆ ਜਾ ਸਕਦਾ ਹੈ।

ਬਹੁਤੇ ਲੋਕ ਭਾਰਤ ਦੇ ਸਾਰੇ ਯੋਗ-ਪਰਕ ਪੰਥਾਂ ਨੂੰ ਵੈਦਿਕ ਮਤਿ ਵਿਚ ਹੀ ਸਮੇਟ ਲੈਂਦੇ ਹਨ। ਭਾਰਤੀ ਧਰਮ ਪਰੰਪਰਾ ਦੇ ਗਿਆਤਾ ਹੀ ਇਹ ਗਲ ਸਮਝਦੇ ਹਨ ਕਿ ਇਹ ਪੰਥ ਅਵੈਦਿਕ ਸਨ। ਪੰਡਿਤ ਤਾਰਾ ਸਿੰਘ ਕਰਮਾਦਿ ਯੋਗਾਂ ਨੂੰ ਵੈਦਿਕ ਮੰਨਦੇ ਹਨ। ਉਹ ਇਹ ਜਾਣਦੇ ਹਨ ਕਿ ਪਤੰਜਲਿ ਦਾ ਯੋਗ-ਸ਼ਾਸਤ੍ਰ ੬ ਵੈਦਿਕ ਦਰਸ਼ਨਾਂ ਦਾ ਅਨਿਖੜ ਅੰਗ ਹੋਣ ਕਾਰਨ ਸਰਵਥਾ ਵੈਦਿਕ ਯੋਗ ਹੈ। ਪਰ ਉਹ ਧਰਮ-ਸ਼ਾਸਤ੍ਰ ਦੀਆਂ ਇਹ ਬਾਰੀਕੀਆਂ ਵੀ ਸਮਝਦੇ ਹਨ ਕਿ ਨਾਥ ਪੰਥ ਆਦਿ ਯੌਗਿਕ ਮਤਿ ਅਵੈਦਿਕ ਪੰਥ ਹਨ। ਉਹ ਲਿਖਦੇ ਹਨ- ਗੋਰਖ ਮਤ ਕਾ ਮੁਦ੍ਰਾ ਧਾਰਣਾਦਿ ਰੂਪ ਯੋਗ ਪੂਰਬ ਕਹੇ ਕਰਮਾਦਿ ਯੋਗੋ ਮੇ ਗਿਨਾ ਨਹੀ। ਯਾ ਤੇ ਅਵੈਦਕ ਮਤ ਹੈ, ਤੌ ਭੀ ਸ੍ਰੀ ਗੁਰੁ ਦੂਖਣੋ ਕੋ ਭੂਖਣ ਕਰਨੇ ਹੇਤ ਤਿਨ ਕੇ ਅਨੇਕ ਚਿੰਨੋ ਕੋ ਗਯਾਨ ਸਾਧਨਤਾ ਸਿਧ ਕਰੇ ਹੈ। ਉਹ ਇਸੇ ਸੰਬੰਧ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਵੈਦਿਕ ਮਤਿ ਦੇ ਧਾਰਨੀ ਦਸਦਿਆਂ ਕਹਿੰਦੇ ਹਨ- ਹੇ ਸਿਖ੍ਯ ! ਗੋਰਖ ਮਤ ਕੇ ਯੋਗੀ ਤੋ ਮੁਦ੍ਰਾ ਮੱਟੀ ਵਾ

ਕੰਚਕੀ ਗੋਰਖ ਮਤ ਕੇ ਅਵੈਦਿਕ ਯੋਗ ਕਾ ਜਨਾਵਨੇ ਵਾਲਾ ਚਿੰਨ ਧਾਰਣ ਕਰੇ ਹੈ ਅਰ ਹਮ ਵੈਦਿਕ ਗਜ਼ਾਨ ਜੋਗ ਕਾ ਲਖ੍ਹਾਯਕ ਚਿੰਨ ਸੰਤੋਖ ਧਾਰਣ ਕਰੇ ਹੈ। ਸਾਧਾਰਣ ਵੇਦ-ਨਿਸ਼ਠ ਲੋਕਾਂ ਵਾਂਗ ਹੀ ਉਹ ਕੁਰਾਨ ਨੂੰ ਇਕ ਸਨਮਾਨਿਤ ਗ੍ਰੰਥ ਵਜੋਂ ਨਹੀਂ ਵੇਖਦੇ। ਇਸ ਸੰਬੰਧੀ ਉਨ੍ਹਾਂ ਦੀ ਧਾਰਨਾ ਹੈ- ਯਾ ਤੇ ਨਾਮ ਸੇ ਹੀ ਨਿਖਿਧ ਵਸਤੁ ਕੇ ਬੋਧਕ ਕੁਰਾਨ ਕੀ ਜੋ ਲੇਖ ਨਾਮ ਲਿਖਤ ਕੋ, ਲਿਖਨ ਨਾਮ ਲਿਖੇ ਹੈ, ਵਹੁ ਵਖਤ ਕੋ ਕੈਸੇ ਪਾਵੇ, ਭਾਵ ਯਹ ਕਾਫਰ ਮਾਰਨੇ, ਬੁਤ ਤੋੜਨੇ ਆਦਿ ਸਥੂਲ ਵਿਚਾਰੋ ਮੈ ਫਸਨੇ ਵਾਲੇ ਸੂਖਮ ਪਰਮਾਤਮ ਰੂਪ ਵਸਤੁ ਸੈ ਜਗਤ ਕੇ ਹੋਨੇ ਕੇ ਸਮੇ ਕੋ ਕਾਹੂ ਰੀਤਿ ਸੇ ਨਹੀ ਜਾਨ ਸਕੇਗੇ।

ਉਹ ਸਾਰੀ 'ਜਪੁ' ਬਾਣੀ ਨੂੰ ਸਿਖ ਦੇ ਪ੍ਰਸ਼ਨ ਅਤੇ ਗੁਰੂ ਦੇ ਉਤਰ ਰੂਪ ਵਿਚ ਹੀ ਵੇਖਦੇ ਹਨ ਅਰਥਾਤ ਉਨ੍ਹਾਂ ਦੀ ਧਾਰਨਾ ਹੈ ਕਿ ਇਹ ਸਾਰੀ ਬਾਣੀ ਉਪਨਿਸ਼ਦਾਂ ਵਾਂਗ ਪ੍ਰਸ਼ਨ-ਉਤਰ ਰੂਪ ਵਿਚ ਉਚਾਰਣ ਹੋਈ ਹੈ। ਇਸੇ ਲਈ ਉਨ੍ਹਾਂ ਅਨੁਸਾਰ 'ਜਪੁ' ਵੀ ਇਕ ਉਪਨਿਸ਼ਦ ਹੀ ਹੈ। ਇਸ ਸੰਬੰਧੀ ਉਨ੍ਹਾਂ ਲਿਖਿਆ ਹੈ- ਰੀਤਿ ਸੇ ਪਰੰਪਰਾ ਕਰ ਸਾਖਯਾਤਕਾਰ ਕੇ ਹੇਤੂ ਨਿਸਕਾਮ ਕਰਮੋ ਮੇ ਪੁਰਖੋ ਕੀ ਪ੍ਰਬ੍ਰਿਤੀ ਕਰਾਵਨੇ ਹੇਤ ਤਿਨ ਨਿਸਕਾਮ ਕਰਮੋ ਕੀ ਉਸਤਤਿ ਕਰਕੇ ਅਬ ਤਤ੍ਵ ਗਜ਼ਾਨ ਸੇ ਹੋਨੇ ਵਾਲੀ ਜੀਵਨ ਮੁਕਤੀ ਅਰ ਵਿਦੇਹ ਮੁਕਤੀ ਕੋ ਸੂਚਨ ਕਰਤੇ ਹੂਯੇ ਗੁਰੂ ਜੀ ਜੀਵ ਬ੍ਰਹਮ੍ ਕੀ ਏਕਤਾ ਕੇ ਨਿਰੂਪਕ ਸਰਬ ਉਪਨਿਖਦੋ ਕੇ ਸਿਰੋਮਣੀ ਰੂਪ ਇਸ ਗ੍ਰੰਥ ਕੀ ਸਮਾਪਤੀ ਕਰੇ ਹੈ- ਨਾਨਕ ਨਦਰੀ ਨਦਰਿ ਨਿਹਾਲ। ਪਹਿਲੀਆਂ 19 ਪਉੜੀਆਂ ਨੂੰ ਉਹ ਜਪੁ ਦਾ ਪੂਰਬਾਰਧ ਦਸਦੇ ਹਨ ਅਤੇ ਅਗਲੀਆਂ ਪਉੜੀਆਂ ਉਨ੍ਹਾਂ ਉਤਰਾਰਧ ਕਹੀਆਂ ਹਨ। ਗੁਰੁਬਾਣੀ ਦੇ ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ, ਸਚੇ ਤੇਰੇ ਖੰਡ ਸਚੇ ਬ੍ਰਹਮੰਡ, ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ, ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਆਦਿ ਅਨੇਕਾਂ ਕਥਨਾਂ ਦੁਆਰਾ ਗੁਰੂ ਜੀ ਨੇ ਜਗਤ ਦੇ ਮਿਥਿਆ ਹੋਣ ਨੂੰ ਅਸਵੀਕਾਰ ਕੀਤਾ ਹੈ। ਉਹ ਜਗਤ ਨੂੰ ਨਿਰਗੁਣ ਪ੍ਰਭੂ ਦਾ ਸਰਗੁਣ ਵਿਸਤਾਰ ਮੰਨਦੇ ਹਨ। ਅਸਲ ਵਿਚ ਉਹ ਨਿਰਗੁਣ-ਸਰਗੁਣ ਨੂੰ ਵੀ ਉਲੰਘ ਕੇ ਨਿਰਗੁਣਤਾ ਵਿਚ ਸਰਗੁਣਤਾ ਅਤੇ ਸਰਗੁਣਤਾ ਵਿਚ ਨਿਰਗੁਣਤਾ ਦਾ ਲੇਪਨ ਮੰਨਦੇ ਹਨ। ਗੁਰੂ ਜੀ ਸਰਗੁਣ-ਨਿਰਗੁਣ ਦਾ ਭਾਰਤੀ ਵਿਭਾਜਨ ਮੇਟ ਕੇ ਦੋਹਾਂ ਨੂੰ ਹੀ ਇਕ ਰੂਪ ਕਰ ਦੇਂਦੇ ਹਨ। ਗੁਰੁਬਾਣੀ ਵਿਚ ਜਗਤ ਪਰਮੇਸ਼ਰ ਦੀ ਕ੍ਰਿਤੀ ਹੀ ਨਹੀਂ ਰਹਿ ਜਾਂਦਾ, ਸਗੋਂ ਪਰਮੇਸ਼ਰ ਦਾ ਰੂਪ ਹੋ ਜਾਂਦਾ ਹੈ। ਗੁਰਮਤਿ ਵਿਚ ਜਗਤ ਅਤੇ ਪ੍ਰਭੂ ਨੂੰ ਵਖ-ਵਖ ਮੰਨਣਾ ਮਿਥਿਆਤਵ ਹੈ। ਦੋਹਾਂ ਨੂੰ ਇਕ ਹੋਂਦ ਨਾ ਮੰਨਣਾ ਅਗਿਆਨ ਹੈ। ਅਦ੍ਵੈਤ ਵੇਦਾਂਤ ਦਾ ਸਾਰਾ ਦਰਸ਼ਨ ਜਗਤ ਦੇ ਮਿਥਿਆਤਵ ਦੀ ਨੀਂਹ ਉਤੇ ਟਿਕਿਆ ਹੋਇਆ ਹੈ। ਪੰਡਿਤ ਜੀ ਵੇਦਾਂਤ ਦਰਸ਼ਨ ਦੀ ਭਾਵਨਾ ਅਨੁਰੂਪ ਜਗਤ ਨੂੰ ਮਿਥਿਆ ਅਤੇ ਅਸਾਰ ਹੀ ਮੰਨਦੇ ਹਨ। 'ਜਪੁ' ਬਾਣੀ ਦੀ ਧਰਮਖੰਡ ਵਾਲੀ ਪਉੜੀ ਵਿਚ ਗੁਰੂ ਜੀ ਪਰਮੇਸ਼ਰ ਵਲੋਂ ਪ੍ਰਿਥਵੀ ਦੇ ਵਾਤਾਵਰਣ ਨੂੰ ਸਰਵਭਾਂਤਿ ਸ਼ਿੰਗਾਰਣ ਅਤੇ ਸਜਾਉਣ ਦੀ ਗਲ ਕਰਦੇ ਹਨ, ਪਰ ਪੰਡਿਤ ਜੀ ਕਹਿੰਦੇ ਹਨ ਕਿ ਸੂਰਜ, ਚੰਦ, ਅਗਨੀ, ਆਕਾਸ਼, ਪਾਤਾਲ ਆਦਿ ਅਗਿਆਨ ਨੇ ਬਣਾਏ ਹਨ। 'ਨਰੋਤਮ' ਜੀ ਵੇਦਾਂਤਿਕ ਧਾਰਨਾ ਅਨੁਰੂਪ ਜਗਤ ਨੂੰ ਕਲਪਿਤ ਦਸਦੇ ਹਨ- ਸਰਬ ਜਗਤ ਕੋ ਕਲਪਿਤ ਸਿਧ ਕਰਨੇ ਸੇ ਪ੍ਰਕਰਣ ਮੈ ਕਿਆ ਸਿਧ ਹੂਯਾ, ਯਹ ਸੁਨ ਅਧਿਸ੍ਹਾਨ ਰੂਪਤਾ ਸਿਧ ਹੂਈ।

ਵਿਆਖਿਆਕਾਰਾਂ ਵਲੋਂ 'ਜਪੁ' ਬਾਣੀ ਦੇ ਅੰਤਿਮ ਸਲੋਕ ਦੀ ਵਿਆਖਿਆ ਬਹੁਤ ਹੀ ਭ੍ਰਾਂਤਿ-ਪੂਰਣ ਹੋਈ ਹੈ। ਬਹੁਤੇ ਟੀਕਾਕਾਰਾਂ ਨੇ ਸ਼ਾਬਦਿਕ ਅਰਥ ਕਰ ਕੇ ਪਵਣ ਨੂੰ ਗੁਰੂ, ਪਾਣੀ ਨੂੰ ਪਿਤਾ ਅਤੇ ਧਰਤੀ ਨੂੰ ਮਾਤਾ ਕਹਿ ਦਿਤਾ ਹੈ, ਪਰ ਇਹ ਵਿਆਖਿਆ ਗੁਰਮਤਿ ਦੇ ਸਿਧਾਂਤ ਦੀ ਕਸਵਟੀ ਉਤੇ ਨਹੀਂ ਟਿਕ ਸਕਦੀ। ਕਿਉਂਕਿ ਪ੍ਰਭੂ ਦੀਆਂ ਸਥੂਲ ਕ੍ਰਿਤੀਆਂ ਨੂੰ ਅਜਿਹਾ ਮਹਤਵ ਗੁਰੁਬਾਣੀ ਨੇ ਕਿਤੇ ਨਹੀਂ ਦਿਤਾ। ਗੁਰੁਬਾਣੀ ਵਿਚ ਸਭ ਦਾ ਮਾਤਾ-ਪਿਤਾ ਪਰਮੇਸ਼ਰ ਹੈ ਅਤੇ ਗੁਰੂ ਵੀ ਪਰਮੇਸ਼ਰ ਰੂਪ ਹੈ। ਹਵਾ ਵਰਗੇ ਸਥੂਲ ਅਤੇ ਜੜ੍ਹ ਤਤ ਨੂੰ ਗੁਰੂ ਨਾਨਕ ਦੇਵ ਜੀ ਵਲੋਂ ਗੁਰੂ ਘੋਸ਼ਿਤ ਕਰਨਾ

ਸੰਭਵ ਨਹੀਂ ਹੋ ਸਕਦਾ। ਪਰ ਹੁਣ ਤਾਂ ਪਰਯਾਵਰਣ ਪ੍ਰੇਮੀਆਂ ਨੇ ਇਸ ਉਤੇ ਵਾਤਾਵਰਣ ਵਿਗਿਆਨ ਦੇ ਖੋਜ-ਪਤ੍ਰ ਵੀ ਲਿਖ ਮਾਰੇ ਹਨ। ਪੰਡਿਤ ਤਾਰਾ ਸਿੰਘ 'ਨਰੋਤਮ' ਨੇ ਇਸ ਸਲੋਕ ਦੀ ਬਹੁਤ ਹੀ ਸੂਖਮ, ਵਿਵੇਕੀ, ਵਿਲਖਣ ਅਤੇ ਸਿਧਾਂਤਿਕ ਪਖੋਂ ਯੁਕਤੀ-ਸੰਗਤ ਵਿਆਖਿਆ ਕੀਤੀ ਹੈ। ਉਹ ਕਹਿੰਦੇ ਹਨ ਕਿ ਗੁਰੂ ਪਵਣ ਵਾਂਗ ਅਗਯਾਨ ਦੀ ਦੁਰਗੰਧ ਦੂਰ ਕਰਦਾ ਹੈ। ਗੁਰੂ ਪਵਣ ਤੁਲ ਹੈ, ਨਾ ਕਿ ਪਵਣ ਹੀ ਗੁਰੂ ਹੈ। ਜਿਵੇਂ ਪਾਣੀ ਸੀਤਲਤਾ ਦੇਂਦਾ ਅਤੇ ਪਿਆਸ ਦੂਰ ਕਰਦਾ ਹੈ, ਤਿਵੇਂ ਗੁਰੂ ਗਿਆਨ ਦੇ ਕੇ ਸਿਖ ਨੂੰ ਤਿੰਨਾਂ ਤਾਪਾਂ ਤੋਂ ਮੁਕਤਿ ਦੇ ਕੇ ਸੀਤਲਤਾ ਦੇਂਦਾ ਹੈ। ਗੁਰੂ ਮਾਤਾ ਤੁਲ ਹੈ। ਗੁਰੂ ਧਰਤੀ ਤੁਲ ਮਾਤਾ ਹੈ। ਗੁਰੂ ਹੀ ਦਾਈ ਅਤੇ ਦਾਇ ਵਾਂਗ ਜੀਵ ਨੂੰ ਆਨੰਦ ਪ੍ਰਦਾਨ ਕਰਦਾ ਹੈ।

ਨਿਰਸੰਦੇਹ ਪੰਡਿਤ ਜੀ ਵੇਦਾਂਤਿਕ ਪਰੰਪਰਾ ਦੇ ਸਿਖ ਗਿਆਨੀਆਂ ਵਿਚੋਂ ਹਨ। ਵੇਦਾਂਤ ਵਿਚ ਮੁਕਤਿ-ਮਾਰਗ ਦਾ ਆਸਰਾ ਗਿਆਨ ਹੈ, ਨਾਮ ਦੀ ਪ੍ਰਾਥਮਿਕਤਾ ਨਹੀਂ। ਗੁਰੁਬਾਣੀ ਵਿਚ ਨਾਮ ਪ੍ਰਥਮ ਹੈ, ਗਿਆਨ ਨੂੰ ਨਾਮ ਦਾ ਆਧਾਰ ਹੈ। ਇਸ ਲਈ ਗੁਰੂ ਆਪਣੇ ਮੁਖ ਰੂਪ ਵਿਚ ਨਾਮ ਦਾ ਦਾਤਾ ਹੈ। ਪਰ 'ਨਰੋਤਮ' ਜੀ ਦੀ ਵਿਆਖਿਆ ਵਿਚ ਉਹ ਨਾਮ-ਦਾਤਾ ਗਿਆਨ-ਦਾਤਾ ਦੇ ਰੂਪ ਵਿਚ ਸਾਹਮਣੇ ਆਉਂਦਾ ਹੈ। ਉਨ੍ਹਾਂ ਦੀ 'ਜਪੁ' ਵਿਆਖਿਆ ਵਿਚ 'ਕਰਮ ਖੰਡ' ਨੂੰ ਸਕਾਮ ਕਰਮਾਂ ਦਾ ਖੰਡ ਕਿਹਾ ਗਿਆ ਹੈ। ਉਨ੍ਹਾਂ ਨੇ ਕਰਮ ਖੰਡ ਨੂੰ ਪੂਰਬ ਕਾਂਡ ਵੇਦ ਨਾਲ ਸੰਬੰਧਿਤ ਕੀਤਾ ਹੈ ਅਤੇ ਕਰਮ ਖੰਡ ਦਾ ਸੰਬੰਧ ਯਗਾਦਿ ਕਰਮਾਂ ਨਾਲ ਜੋੜਿਆ ਹੈ। ਸ਼ਾਇਦ ਇਸੇ ਵਿਆਖਿਆ ਦੇ ਪ੍ਰਤੀਕਰਮ ਵਿਚ ਸਿੰਘ ਸਭਾਈ ਚਿੰਤਨ ਤੋਂ ਪ੍ਰੇਰਿਤ ਵਿਆਖਿਆਕਾਰਾਂ ਨੇ 'ਕਰਮ' ਦਾ ਅਰਥ ਬਦਲ ਕੇ ਬਖ਼ਸ਼ਿਸ਼ ਕਰ ਦਿਤਾ ਸੀ, ਜੋ ਫਿਰ ਇਕ ਉਕਾਈ ਹੈ। 'ਕਰਮ ਖੰਡ' ਵਿਚ 'ਕਰਮ' ਸ਼ਬਦ ਨਾ ਤਾਂ ਕਰਮਕਾਂਡ ਵਾਸਤੇ ਹੈ ਅਤੇ ਨਾ ਹੀ ਇਹ ਬਖ਼ਸ਼ਿਸ਼ ਦੇ ਅਰਥਾਂ ਵਿਚ ਆਇਆ ਹੈ। ਇਥੇ 'ਕਰਮ' ਦਾ ਅਰਥ ਅਮਲ ਹੈ ਅਤੇ 'ਕਰਮ ਖੰਡ' ਗਿਆਨ-ਸਾਧਿਤ ਸਿਖ ਦੇ ਵਿਵਹਾਰਿਕ ਨਿਰਮਲ ਜੀਵਨ ਨਾਲ ਸੰਬੰਧਿਤ ਹੈ।

ਪੰਡਿਤ ਜੀ ਭਾਰਤੀ ਸਾਧਨਾ-ਪਧਤੀ, ਵਿਸ਼ੇਸ਼ਤਰ ਵੇਦਾਂਤਿਕ ਪਧਤੀ, ਦੀਆਂ ਸਮੂਹ ਸੂਖਮਤਾਵਾਂ ਦੇ ਪਰਮ ਗਿਆਤਾ ਸਨ। ਉਹ ਗਜਾਨ ਸਾਮਗਰੀ ਦੇ ਵੀਹ ਲਛਣ ਇੰਞਗਿਣਾਉਂਦੇ ਹਨ- ੧. ਆਪਣੇ ਗੁਣਾਂ ਦੀ ਸਲਾਘਾ ਤੋਂ ਮੁਕਤ ਹੋਣਾ। ੨. ਆਪਣੇ ਧਰਮ ਕਾ ਜਸ ਹੇਤ ਪ੍ਰਗਟ ਨਾ ਕਰਨਾ। ੩. ਜੀਵਾਂ ਨੂੰ ਦੁਖ ਨਾ ਦੇਣਾ। ੪. ਨਿਰਬਲ ਦੇ ਅਪਰਾਧ ਨੂੰ ਸਹਿਣ ਕਰ ਲੈਣਾ। ੫. ਅਕੁਟਲਤਾ ਭਾਵ ਕੁਟਿਲਤਾ ਨਾ ਰਖਣਾ। ੬. ਗੁਰੂ ਦੀ ਸੇਵਾ ਤਨ, ਮਨ, ਧਨ ਨਾਲ ਕਰਨੀ। ੭. ਜਲਅਮ੍ਰਿਤ ਨਾਲ ਸਰੀਰ ਦੀ ਸ਼ੁਧੀ ਅਤੇ ਰਾਗ-ਦ੍ਵੈਖ ਤਜਾਗ ਨਾਲ ਮਨ ਕੀ ਸ਼ੁਧੀ ਕਰਨੀ। ੮. ਮੁਕਤੀ-ਮਾਰਗ ਵਿਚ ਦ੍ਰਿੜ੍ਹ ਨਿਸ਼ਚੈ ਰਖਣਾ। ੯. ਸਰੀਰ ਕਾ ਸੰਜਮ ਕਰਨਾ। ੧੦. ਇੰਦ੍ਰੀਆਂ ਦੇ ਵਿਸ਼ਿਆਂ ਤੋਂ ਵੈਰਾਗ ਕਰਨਾ। ੧੧. ਨਿਰਹੰਕਾਰ ਹੋਣਾ। ੧੨. ਜਨਮ, ਮਰਨ, ਜਰਾ, ਰੋਗ, ਦੋਖ ਇਨ੍ਹਾਂ ਸਾਰਿਆਂ ਵਿਚ ਦੋਖ ਵੇਖਣੇ। ੧੩. ਇਸਤ੍ਰੀ ਪੁਤ੍ਰਾਦਿਕਾਂ ਨਾਲ ਪ੍ਰੇਮ ਦਾ ਤਿਆਗ ਕਰਨਾ। ੧੪. ਪੁਤ੍ਰਾਦਿਕਾਂ ਦੇ ਸੁਖ ਦੁਖ ਤੋਂ ਆਪ ਸੁਖੀ ਦੁਖੀ ਹੋ ਕੇ ਨਾ ਬੈਠਣਾ। ੧੫. ਭਲੇ ਬੁਰੇ ਪਦਾਰਥਾਂ ਦੀ ਪ੍ਰਾਪਤੀ ਵਿਚ ਸਮਚਿਤ ਰਹਿਣਾ। ੧੬. ਪਰਮੇਸ੍ਵਰ ਤੋਂ ਭਿੰਨ ਕੋਈ ਵਸਤੁ ਨਹੀਂ ਉਹੀ ਸਾਡਾ ਆਸਰਾ ਹੈ, ਐਸੀ ਈਸ਼੍ਵਰ ਅਨਨਜ ਭਗਤੀ ਕਰਨੀ। ੧੭. ਚਿਤ ਨੂੰ ਪ੍ਰਸੰਨ ਕਰਨ ਵਾਲੇ ਏਕਾਂਤ ਦੇਸ਼ ਦਾ ਸੇਵਨ ਕਰਨਾ। ੧੮. ਬਾਹਰ ਮੁਖੀ ਜਨਾਂ ਦੀ ਸੰਗਤ ਕਾ ਤਿਆਗ ਕਰਨਾ। ੧੯. ਤਤਤ੍ਵੰ ਪਦਾਰਥਾਂ ਦਾ ਸ਼ੋਧਨ ਕਰਨਾ। ੨੦. ਮੁਕਤੀ ਨੂੰ ਸਭ ਤੋਂ ਉਤਮ ਜਾਣਨਾ। ਇਹ ਉਹ ਵੀਹ ਗਿਆਨ ਦੀਆਂ ਸਾਮਗ੍ਰੀਆਂ ਹਨ, ਜਿਨ੍ਹਾਂ ਤੋਂ ਅਪਰੋਖ ਗਿਆਨ ਉਤਪੰਨ ਹੁੰਦਾ ਹੈ।

ਨਿਰਸੰਦੇਹ ਪੰਡਿਤ ਤਾਰਾ ਸਿੰਘ ਗੁਰਮਤਿ ਗਿਆਨ ਦੇ ਖੇਤ੍ਰ ਵਿਚ ਇਕ ਬਹੁਤ ਪ੍ਰਭਾਵਸ਼ਾਲੀ ਵਿਲਖਣ ਪ੍ਰਤਿਭਾ ਦੇ ਸਵਾਮੀ ਸਨ। ਆਪਣੇ ਸਮੂਹ ਝੁਕਾਵਾਂ ਦੇ ਬਾਵਜੂਦ ਉਨ੍ਹਾਂ ਦੀ ਗੁਰਮਤਿ ਪ੍ਰਤੀ ਨਵੇਕਲੀ ਦ੍ਰਿਸ਼ਟੀ ਗੁਰਬਾਣੀ ਵਿਆਖਿਆਕਾਰਾਂ ਲਈ ਸਦਾ ਪਥ-ਪਰਦਰਸ਼ਕ ਰਹੇਗੀ। ਗੁਰਮਤਿ ਵਿਆਖਿਆਕਾਰੀ ਵਿਚ 'ਨਿਰਮਲ ਭੇਖ' ਦਾ

ਆਪਣਾ ਵਿਸ਼ੇਸ਼ ਸਥਾਨ ਅਤੇ ਯੋਗਦਾਨ ਹੈ। ਇਸ ਸੰਪ੍ਰਦਾਇ ਦੀ ਵਿਆਖਿਆਕਾਰੀ ਦੇ ਵਿਸ਼ਲੇਸ਼ਣ ਵਾਸਤੇ 'ਨਰੋਤਮ' ਜੀ ਦੀ ਵਿਆਖਿਆਕਾਰੀ ਸਦਾ ਆਧਾਰ ਦਾ ਕੰਮ ਕਰਦੀ ਰਹੇਗੀ। ਅਦ੍ਵੈਤ-ਵੇਦਾਂਤ ਨੂੰ ਇਕ ਵਿਲਖਣ ਪ੍ਰਣਾਲੀ ਦੇ ਤੌਰ 'ਤੇ ਸਮਝਣਾ ਹੋਰ ਗਲ ਹੈ, ਪਰ ਨਿਰਮਲ ਭੇਖ ਇਸ ਦਾ ਗੁਰਮਤਿ ਦਰਸ਼ਨ ਵਿਚ ਕਿਵੇਂ ਸਮਾਵੇਸ਼ ਕਰਦਾ ਹੈ ? ਇਸ ਦੇ ਸਮੂਹ ਸੂਤ੍ਰ 'ਨਰੋਤਮ' ਜੀ ਦੀ ਵਿਆਖਿਆ ਵਿਚ ਹੀ ਸਮਾਹਿਤ ਹਨ ਅਤੇ ਉਥੋਂ ਹੀ ਜਾਣੇ ਜਾ ਸਕਦੇ ਹਨ। 'ਨਿਰਮਲ ਭੇਖ' ਗੁਰਮਤਿ ਵਿਚਾਰਧਾਰਾ ਨੂੰ ਵੇਦ ਦੀ ਨਿਰੰਤਰਤਾ ਵਿਚ ਕਿਨ੍ਹਾਂ ਕਾਰਣਾਂ ਕਰ ਕੇ ਵੇਖਦਾ ਰਿਹਾ ਹੈ ? ਪੰਡਿਤ ਜੀ ਨੂੰ ਗੰਭੀਰਤਾ ਨਾਲ ਪੜ੍ਹੇ ਬਿਨਾ ਨਹੀਂ ਸਮਝਿਆ ਜਾ ਸਕਦਾ। ਭਾਵੇਂ ਪੰਡਿਤ ਜੀ ਗੁਰਮਤਿ ਚਿੰਤਨ ਨੂੰ ਵੇਦ ਦੀ ਨਿਰੰਤਰਤਾ ਵਿਚ ਹੀ ਸਵੀਕਾਰ ਵੇਖਦੇ ਹਨ, ਫਿਰ ਵੀ ਗੁਰਮਤਿ ਨੇ ਭਾਰਤੀ ਚਿੰਤਨਧਾਰਾ ਵਿਚ ਕਿਹੜੇ ਵਾਧੇ ਕੀਤੇ ਹਨ ? ਇਹ ਵੀ ਪੰਡਿਤ ਜੀ ਦੀ ਵਿਆਖਿਆ ਤੋਂ ਹੀ ਸਪਸ਼ਟ ਹੁੰਦਾ ਹੈ। ਮਸਲਨ ਅਸੀਂ ਉਪਰ ਕਿਹਾ ਹੈ ਕਿ ਪੰਡਿਤ ਜੀ ਅਨੁਸਾਰ ਸ਼ੂਦ੍ਰ ਅਤੇ ਇਸਤ੍ਰੀ 'ਓਅੰਕਾਰ' ਦਾ ਜਾਪ ਨਹੀਂ ਸੀ ਕਰ ਸਕਦੇ, ਪਰ ਉਹ ੧ੴ ਦਾ ਜਾਪ ਕਰ ਸਕਦੇ ਹਨ। ਹਿੰਦੂ ਕਰਮਕਾਂਡ ਵਿਚ ਪਰਮੇਸ਼ਰ ਦੇ ਨਾਮ ਦਾ ਮਹਤਵ ਨਹੀਂ ਸੀ, ਗੁਰੂ ਜੀ ਨੇ ਕਰਮਕਾਂਡ ਦੀ ਸਫਲਤਾ ਵਾਸਤੇ ਨਾਮ ਸਿਮਰਨ ਦੀ ਵਿਧੀ ਦੇ ਦਿਤੀ। ਸੋ ਵੇਦ ਦੇ ਦਾਇਰੇ ਤੋਂ ਬਾਹਰ ਗੁਰਮਤਿ ਦਾ ਪ੍ਰਸਾਰ ਕਿਨ੍ਹਾਂ ਦਿਸ਼ਾਵਾਂ ਵਿਚ ਅਤੇ ਕਿਥੋਂ ਤੀਕ ਹੈ ? 'ਨਰੋਤਮ' ਜੀ ਨੇ ਇਸ ਪ੍ਰਥਾਇ ਗੰਭੀਰ ਵਿਚਾਰ ਪ੍ਰਗਟਾਏ ਹਨ। ਉਨ੍ਹਾਂ ਦੀ ਚਿੰਤਨਧਾਰਾ ਵਿਚ ਵੇਦਾਂਤ ਦਾ ਅੰਤਿਮ ਨਿਸ਼ਾਨਾ 'ਅਦ੍ਵੈਤ' ਪ੍ਰਾਪਤ ਕਰਨ ਵਾਸਤੇ ਵੇਦ ਮਾਧਿਅਮ ਨਹੀਂ, ਬਲਕਿ ਗੁਰਬਾਣੀ ਹੀ ਮਾਧਿਅਮ ਹੈ। ਇਸ ਲਈ ਪੰਡਿਤ ਜੀ ਦੀਆਂ ਰਚਨਾਵਾਂ ਨੂੰ ਕੇਵਲ ਨਿਰਮਲ ਭੇਖ ਦੀ ਵਿਆਖਿਆਕਾਰੀ ਵਿਚ ਹੀ ਨਹੀਂ, ਬਲਕਿ ਗੁਰਮਤਿ ਦੀ ਵਿਆਖਿਆਕਾਰੀ ਵਿਚ ਸਰਬਕਾਲੀ ਸਥਾਨ ਪ੍ਰਾਪਤ ਹੈ। ਭਾਵੇਂ ਉਨ੍ਹਾਂ ਦੀ ਵਿਆਖਿਆ ਆਮ ਆਦਮੀ ਦੀ ਬੌਧਿਕ ਪਹੁੰਚ ਵਿਚ ਨਹੀਂ ਆ ਸਕਦੀ, ਫਿਰ ਵੀ ਇਹ ਚਿੰਤਕਾਂ ਦੀ ਪਰਮ ਪਥ-ਪਰਦਰਸ਼ਕ ਹੈ। 'ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ' ਵਾਂਗ ਕਈ ਅਜਿਹੇ ਸ਼ਬਦ ਜਾਂ ਤੁਕਾਂ ਹਨ, ਜਿਨ੍ਹਾਂ ਦਾ ਯੁਕਤੀ-ਸੰਗਤ ਸਮਾਧਾਨ ਹੋਰ ਵਿਆਖਿਆਕਾਰਾਂ ਤੋਂ ਨਹੀਂ ਹੋਇਆ। ਪੰਡਿਤ ਜੀ ਦੀ ਵਿਆਖਿਆ ਅਜਿਹੀਆਂ ਕਈ ਗੁੰਝਲਾਂ ਨੂੰ ਖੋਲ੍ਹਣ ਵਿਚ ਸਹਾਈ ਹੋ ਸਕਦੀ ਹੈ।

ਇਸ ਲਈ ਅਜਿਹੀ ਅਨਮੋਲ ਵਿਰਾਸਤ ਨੂੰ ਵਿਦਵਾਨਾਂ ਦੀਆਂ ਭਾਵੀ ਪੀੜ੍ਹੀਆਂ ਵਾਸਤੇ ਸੰਭਾਲ ਕੇ ਰਖਣਾ ਅਤਿ ਆਵਸ਼ਕ ਹੈ। ਉਨ੍ਹਾਂ ਦੀਆਂ ਕੁਝ ਪੁਸਤਕਾਂ ਨੂੰ ਪ੍ਰਕਾਸ਼ਿਤ ਹੋਇਆਂ ਇਕ ਸਦੀ ਤੋਂ ਵਧੀਕ ਸਮਾਂ ਬਿਤੀਤ ਹੋ ਗਿਆ ਹੈ ਅਤੇ ਪੁਰਾਤਨ ਪੁਸਤਕਾਂ ਦੇ ਕਾਗ਼ਜ਼ ਦੀ ਮਿਆਦ ਲਗਪਗ ਖ਼ਤਮ ਹੋ ਚੁਕੀ ਹੈ। ਇਨ੍ਹਾਂ ਨੂੰ ਭਵਿਖ ਵਾਸਤੇ ਸੁਰਖਿਅਤ ਕਰਨ ਲਈ ਪੁਨਰ-ਪ੍ਰਕਾਸ਼ਿਤ ਕਰਨਾ ਜ਼ਰੂਰੀ ਹੋ ਗਿਆ ਹੈ। ਹੁਣ ਜੋ ਪੁਸਤਕ ਕੰਪਿਊਟਰ ਉਤੇ ਟਾਈਪ ਹੋ ਜਾਵੇਗੀ, ਉਹ ਡਿਜੀਟਲ ਰੂਪ ਵਿਚ ਆਸਾਨੀ ਨਾਲ ਸੰਭਾਲੀ ਜਾ ਸਕਦੀ ਹੈ। ਇਹ ਤਸਲੀ ਦੀ ਗਲ ਹੈ ਕਿ ਸਿਖ ਪੰਥ, ਵਿਸ਼ੇਸ਼ ਕਰ ਕੇ 'ਨਿਰਮਲ ਭੇਖ', ਇਸ ਪਖੋਂ ਬਹੁਤ ਚੇਤੰਨ ਹੈ ਅਤੇ ਅਜਿਹੇ ਕਈ ਉਪਰਾਲੇ ਹੋ ਰਹੇ ਹਨ ਕਿ ਪੰਡਿਤ ਜੀ ਦੀਆਂ ਸਾਰੀਆਂ ਪੁਸਤਕਾਂ ਦਾ ਪੁਨਰ-ਪ੍ਰਕਾਸ਼ਨ ਹੋ ਜਾਵੇ। ਨਿਰਮਲ ਆਸ਼ਰਮ ਰਿਸ਼ੀਕੇਸ਼ ਦੇ ਮਹਾਪੁਰਖ਼ ਹਮੇਸ਼ਾ ਇਸ ਪਖੋਂ ਵਿਸ਼ੇਸ਼ ਤੌਰ ਤੇ ਚੇਤੰਨ ਹਨ। ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਨੇ ਪੰਡਿਤ ਤਾਰਾ ਸਿੰਘ ਜੀ ਦੀਆਂ ਰਚਨਾਵਾਂ ਦੀ ਸੰਭਾਲ ਵਾਲੇ ਪਾਸੇ ਉਸ ਸਮੇਂ ਅਦੁਤੀ ਕਦਮ ਚੁਕਿਆ ਸੀ, ਜਦੋਂ ਪੰਡਿਤ ਜੀ ਦੁਆਰਾ ਰਚਿਤ ਉਨ੍ਹਾਂ ਦੀ ਸਰਵੋਤਮ ਕ੍ਰਿਤੀ 'ਗੁਰੁ ਗਿਰਾਰਥ ਕੋਸ਼' ਦੀ ਪੁਨਰ-ਸੰਪਾਦਨਾ ਕਰ ਦਿਤੀ। ਇਸ ਨੂੰ ਸੰਪਾਦਿਤ ਕਰਨ ਲਗਿਆਂ ਇਸ ਗਲ ਵਲ ਵਿਸ਼ੇਸ਼ ਧਿਆਨ ਦਿਤਾ ਕਿ ਇਹ ਕੋਸ਼ ਆਮ ਪਾਠਕ ਦੀ ਪਹੁੰਚ ਵਿਚ ਹੋਣਾ ਚਾਹੀਦਾ ਹੈ। ਇਸ ਲਈ ਪਹਿਲਾ ਕਦਮ ਚੁਕਦਿਆਂ ਇਸ ਕੋਸ਼ ਦੀ ਲਿਖਿਤ ਨੂੰ ਸੰਧੀ-ਛੇਦ ਕੀਤਾ ਗਿਆ, ਜੋ ਕਿ ਜ਼ਰੂਰ ਹੀ ਇਕ ਜਟਿਲ ਕਾਰਜ ਸੀ। ਇਸ ਕੋਸ਼ ਵਿਚ ਸੰਗ੍ਰਹਿਤ ਸ਼ਬਦਾਂ ਦਾ ਕ੍ਰਮ ਅਜਿਹੇ ਪੁਰਾਣੇ ਢੰਗ ਦਾ ਸੀ, ਕਿ ਆਮ ਪਾਠਕ ਲਈ ਸ਼ਬਦ ਲਭਣਾ ਆਸਾਨ

ਨਹੀਂ ਸੀ। ਇਸ ਲਈ ਦੂਜਾ ਵਡਾ ਉਪਰਾਲਾ ਇਹ ਕੀਤਾ ਗਿਆ ਕਿ ਇਸ ਦੇ ਸ਼ਬਦਾਂ ਦਾ ਕ੍ਰਮ ਵੀ 'ਮਹਾਨ ਕੋਸ਼' ਦੇ ਵਿਗਿਆਨਿਕ ਸ਼ਬਦ-ਕ੍ਰਮ ਅਨੁਸਾਰ ਕਰ ਦਿਤਾ ਗਿਆ। ਪੰਜਾਬੀ ਯੂਨੀਵਰਸਿਟੀ ਦੇ ਸੁਯੋਗ ਵਾਈਸ-ਚਾਂਸਲਰ ਡਾ. ਜਸਪਾਲ ਸਿੰਘ ਜੀ ਨੇ ਵਿਸ਼ੇਸ਼ ਰੁਚੀ ਲੈ ਕੇ ਇਸ ਦੀ ਛਪਾਈ ਦੇ ਆਦੇਸ਼ ਦਿਤੇ ਅਤੇ ਯੂਨੀਵਰਸਿਟੀ ਨੇ ਇਸ ਨੂੰ 2010 ਈ. ਵਿਚ ਆਪਣੇ ਵਲੋਂ ਪ੍ਰਕਾਸ਼ਿਤ ਕਰ ਦਿਤਾ।

ਨਿਰਮਲ ਆਸ਼ਰਮ ਰਿਸ਼ੀਕੇਸ਼ ਦੇ ਮਹਾਪੁਰਖ਼ਾਂ ਦੀ ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਉਤੇ ਸਦਾ ਵਿਸ਼ੇਸ਼ ਕ੍ਰਿਪਾ ਰਹੀ ਹੈ। ਵਿਸ਼ੇਸ਼ ਕਰ ਕੇ ਸ਼੍ਰੀਮਾਨ ਸੰਤ ਜੋਧ ਸਿੰਘ ਜੀ ਉਚੇਚਾ ਵਕਤ ਕਢ ਕੇ ਕੇਂਦਰ ਵਿਖੇ ਦਰਸ਼ਨ ਦੇ ਕੇ ਸਾਨੂੰ ਕ੍ਰਿਤਾਰਥ ਕਰਨ ਦੀ ਕ੍ਰਿਪਾ ਕਰਦੇ ਹਨ ਅਤੇ ਇਥੋਂ ਦੇ ਗੁਰੁਬਾਣੀ-ਖੋਜਕਾਰਾਂ ਨੂੰ ਖੋਜ-ਕਾਰਜਾਂ ਲਈ ਹਮੇਸ਼ਾ ਭਰਪੂਰ ਪ੍ਰੇਰਨਾ ਦਿੰਦੇ ਹਨ। ਉਨ੍ਹਾਂ ਦੀ ਵਿਸ਼ੇਸ਼ ਰੁਚੀ ਕਾਰਣ, ਉਨ੍ਹਾਂ ਦੇ ਹੀ ਮਾਰਗ-ਦਰਸ਼ਨ ਵਿਚ, ਕੇਂਦਰ ਦੀ ਸੀਨੀਅਰ ਸਹਾਇਕ ਬੀਬੀ ਮਨਜੀਤ ਕੌਰ ਨੇ ਨਿਰਮਲ ਭੇਖ ਦੇ ਪਰਉਪਕਾਰੀ ਵਿਦਵਾਨ ਮਹਾਪੁਰਖ਼ ਸ਼੍ਰੀ ਮਾਨ ਸੰਤ ਮੋਹਰਿ ਸਿੰਘ ਜੀ ਦੀ ਉਤਕ੍ਰਿਸ਼ਟ ਪੁਸਤਕ 'ਭਰਮ ਤੋੜ ਗ੍ਰੰਥ' ਨੂੰ ਪੁਨਰ-ਸੰਪਾਦਿਤ ਕਰ ਦਿਤਾ, ਜਿਸ ਦਾ ਪ੍ਰਕਾਸ਼ਨ ਨਿਰਮਲ ਆਸ਼ਰਮ ਰਿਸ਼ੀਕੇਸ਼ ਵਲੋਂ 2015 ਈ. ਵਿਚ ਕੀਤਾ ਗਿਆ ਸੀ। ਸ਼੍ਰੀ ਮਾਨ ਸੰਤ ਜੀ ਦੇ ਵਿਸ਼ੇਸ਼ ਉਪਰਾਲੇ ਨਾਲ ਪੰਡਿਤ ਤਾਰਾ ਸਿੰਘ 'ਨਰੋਤਮ' ਜੀ ਦੀ ਇਹ ਪੁਸਤਕ 'ਗੁਰੁ ਭਾਵ ਦੀਪਿਕਾ' ਨੂੰ ਪੁਨਰ-ਸੰਪਾਦਿਤ ਕਰਨ ਦਾ ਕੰਮ ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਨੇ ਆਪਣੇ ਹਥ ਵਿਚ ਲਿਆ। ਪੁਸਤਕ ਦੀ ਕੰਪਿਊਟਰ ਟਾਈਪਿੰਗ ਦੁਆਰਾ ਮੁਢਲਾ ਖਰੜਾ ਤਿਆਰ ਕਰਨ ਵਿਚ ਸ. ਲਖਵਿੰਦਰ ਸਿੰਘ ਅਤੇ ਸ. ਅਮਨ ਸਿੰਘ ਨੇ ਯੋਗਦਾਨ ਪਾਇਆ ਸੀ, ਜਿਸ ਦੀ ਪਰੂਫ-ਰੀਡਿੰਗ ਆਦਿ ਦੁਆਰਾ ਸੋਧ-ਸੁਧਾਈ ਅਸਾਂ ਲਗਨ ਨਾਲ ਕਰਨ ਦਾ ਯਤਨ ਕੀਤਾ ਹੈ। 'ਗੁਰੁ ਗਿਰਾਰਥ ਕੋਸ਼' ਵਾਂਗ ਹੀ ਸਾਰੀ ਪੁਸਤਕ ਸ਼ਬਦ-ਸੰਧੀ ਵਿਚ ਲਿਖੀ ਹੋਈ ਸੀ ਅਤੇ ਪੁਸਤਕ ਨੂੰ ਆਮ ਪਾਠਕ ਲਈ ਛਪਾਈ ਯੋਗ ਬਣਾਉਣ ਵਾਸਤੇ ਮੂਲ-ਪਾਠ ਦਾ ਸੰਧੀ-ਛੇਦ ਕਰਨਾ ਜ਼ਰੂਰੀ ਸੀ। ਮੁਸ਼ਕਿਲ ਭਾਸ਼ਾ ਹੋਣ ਕਾਰਨ ਇਹ ਵਡੀ ਮਿਹਨਤ ਦਾ ਕਾਰਜ ਸੀ, ਜੋ ਧਿਆਨ-ਪੂਰਵਕ ਕਰਨਾ ਆਵਸ਼ਕ ਸੀ। ਪੁਸਤਕ ਦੇ ਮੂਲ ਪਾਠ ਵਿਚ ਗੁਰੁਬਾਣੀ ਦੀਆਂ ਪੰਕਤੀਆਂ ਪੰਨੇ ਦੇ ਉਪਰ ਰਖੀਆਂ ਗਈਆਂ ਸਨ ਅਤੇ ਕਿਸ ਪੰਕਤੀ ਦੇ ਅਰਥ ਕਿਥੋਂ ਸ਼ੁਰੂ ਹੁੰਦੇ ਹਨ, ਉਸ ਦੀ ਸੂਚਨਾ ਦਾ ਲੇਖਕ ਦੁਆਰਾ ਇਕ ਵਿਲਖਣ ਢੰਗ ਵਰਤਿਆ ਗਿਆ ਸੀ। ਮਸਲਨ 'ਆਦਿ ਸਚੁ ਜੁਗਾਦਿ ਸਚੁ' ਪੰਕਤੀ ਦੇ ਅਰਥ ਦੇਣੇ ਹਨ, ਤਾਂ ਸੂਚਨਾ 'ਆਦਿ ਇਤਿ' ਦਿਤੀ ਗਈ ਹੈ। ਇੰਜ ਹੀ 'ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ' ਦੇ ਜਿਥੋਂ ਅਰਥ ਆਰੰਭ ਹੁੰਦੇ ਹਨ, ਉਥੇ 'ਸਹਸ ਇਤਿ' ਅੰਕਿਤ ਕੀਤਾ ਹੋਇਆ ਹੈ। ਅਸੀਂ ਪਾਠਕਾਂ ਦੀ ਸਹੂਲਤ ਵਾਸਤੇ ਯਤਨ ਕਰ ਕੇ ਗੁਰੁਬਾਣੀ ਦੀਆਂ ਪੰਕਤੀਆਂ ਸੰਬੰਧਿਤ ਵਿਆਖਿਆ ਦੇ ਨਾਲ ਲਗਾ ਦਿਤੀਆਂ ਹਨ ਭਾਵ ਹੁਣ ਜਿਥੇ ਗੁਰੁਬਾਣੀ ਦੀ ਪੰਕਤੀ ਹੈ, ਉਸੇ ਦੇ ਅਗੇ ਉਸ ਦੇ ਅਰਥ ਹਨ। ਪੰਡਿਤ ਜੀ ਦੇ ਵੇਲੇ ਪੁਸਤਕ ਦੀ ਛਪਾਈ ਸਮੇਂ ਗੁਰੁਬਾਣੀ ਪਾਠ ਵਿਚ ਜੋ ਗ਼ਲਤੀਆਂ ਹੋਈਆਂ ਸਨ, ਉਹ ਵੀ ਸੋਧ ਦਿਤੀਆਂ ਗਈਆਂ ਹਨ। ਪੁਸਤਕ ਦੀ ਸੋਧ-ਸੁਧਾਈ ਦਾ ਅਸੀਂ ਹਰ ਸੰਭਵ ਯਤਨ ਕੀਤਾ ਹੈ, ਫਿਰ ਵੀ ਕਈ ਉਕਾਈਆਂ ਰਹਿ ਗਈਆਂ ਹੋਣਗੀਆਂ। ਇਹ ਬਹੁਤ ਪ੍ਰਸੰਨਤਾ ਦੀ ਗਲ ਹੈ ਕਿ ਪਰਉਪਕਾਰ ਹਿਤ ਗੁਰਮਤਿ ਸਾਹਿਤ ਦੀ ਇਸ ਦੁਰਲਭ ਕ੍ਰਿਤੀ ਨੂੰ ਸ਼੍ਰੀ ਮਾਨ ਸੰਤ ਜੋਧ ਸਿੰਘ ਜੀ ਦੀ ਅਗਵਾਈ ਵਿਚ ਨਿਰਮਲ ਆਸ਼ਰਮ ਰਿਸ਼ੀਕੇਸ ਵਲੋਂ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ।

ਅਸੀਂ ਸਰਵ-ਪ੍ਰਥਮ ਸਤਿਗੁਰੂ ਜੀ ਦੇ ਆਭਾਰੀ ਹਾਂ, ਜਿਨ੍ਹਾਂ ਦੀ ਅਸੀਮ ਕ੍ਰਿਪਾ ਦੁਆਰਾ ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਗੁਰਮਤਿ ਗਿਆਨ ਦੇ ਖੇਤਰ ਵਿਚ ਨਿਰੰਤਰ ਆਪਣਾ ਯੋਗਦਾਨ ਪਾ ਰਿਹਾ ਹੈ। ਕੇਂਦਰ ਸ਼੍ਰੀਮਾਨ ਸੰਤ ਜੋਧ ਸਿੰਘ ਜੀ ਦਾ ਹਮੇਸ਼ਾ ਕ੍ਰਿਤਗ ਹੈ, ਜਿਨ੍ਹਾਂ ਦਾ ਵਿਸ਼ੇਸ਼ ਸਨੇਹ ਅਤੇ ਅਪਾਰ ਕ੍ਰਿਪਾ ਦਾ ਅਸੀਮ ਭੰਡਾਰ ਸਾਨੂੰ ਹਮੇਸ਼ਾ ਨਿਰਯਤਨ ਹੀ ਪ੍ਰਾਪਤ ਹੈ। ਇਸ ਪੁਸਤਕ ਦੀ ਪੁਨਰ-ਸੰਪਾਦਨਾ ਲਈ ਉਹੋ ਸਾਡੇ ਪ੍ਰੇਰਕ ਰਹੇ ਹਨ, ਉਹੋ ਸਰਪ੍ਰਸਤ

ਹਨ ਅਤੇ ਉਨ੍ਹਾਂ ਦਾ ਇਹ ਕਾਰਜ ਉਨ੍ਹਾਂ ਆਪ ਹੀ ਸੰਪੂਰਨ ਕਰਵਾਇਆ ਹੈ। ਅਸੀਂ ਉਨ੍ਹਾਂ ਦੇ ਮਾਰਗ-ਦਰਸ਼ਨ ਦੇ ਹਮੇਸ਼ਾ ਪਰਮ ਅਭਿਲਾਸ਼ੀ ਰਹਾਂਗੇ। ਪੰਜਾਬੀ ਯੂਨੀਵਰਸਿਟੀ ਦੇ ਵਾਈਸ-ਚਾਂਸਲਰ ਡਾ. ਜਸਪਾਲ ਸਿੰਘ ਜੀ ਸਭ ਖੋਜ-ਕਾਰਜਾਂ ਲਈ ਹਮੇਸ਼ਾ ਹੀ ਸਾਨੂੰ ਜਿਤਨੀ ਸੁਹਿਰਦ ਸਰਪ੍ਰਸਤੀ ਅਤੇ ਅਥਾਹ ਸਹਿਯੋਗ ਦਿੰਦੇ ਹਨ, ਉਸ ਦੀ ਪ੍ਰਸ਼ੰਸਾ ਲਈ ਸਾਡੇ ਕੋਲ ਢੁਕਵੇਂ ਸ਼ਬਦ ਨਹੀਂ ਹਨ। ਅਸੀਂ ਦਿਲ ਦੀਆਂ ਗਹਿਰਾਈਆਂ ਤੋਂ ਉਨ੍ਹਾਂ ਦੇ ਸਰਬ-ਭਾਂਤਿ ਧੰਨਵਾਦੀ ਹਾਂ। ਸ. ਅਮਨ ਸਿੰਘ ਅਤੇ ਸ. ਲਖਵਿੰਦਰ ਸਿੰਘ, ਜਿਨ੍ਹਾਂ ਨੇ ਪੁਸਤਕ ਦਾ ਮੁਢਲਾ ਪ੍ਰਾਰੂਪ ਤਿਆਰ ਕਰਨ ਦਾ ਕਾਰਜ ਕੀਤਾ ਸੀ, ਉਨ੍ਹਾਂ ਦਾ ਸਾਡੇ ਵਲੋਂ ਧੰਨਵਾਦ ਕੀਤਾ ਜਾਣਾ ਵੀ ਆਵਸ਼ਕ ਹੈ।

'ਗੁਰੁ ਭਾਵ ਦੀਪਿਕਾ' ਉਨ੍ਹਾਂ ਅਮਰ ਕ੍ਰਿਤੀਆਂ ਵਿਚੋਂ ਹੈ, ਜਿਨ੍ਹਾਂ ਦਾ ਗਿਆਨ ਕਾਲ ਦੀਆਂ ਸੀਮਾਵਾਂ ਤੋਂ ਮੁਕਤ ਹੁੰਦਾ ਹੈ। ਇਸ ਸਰਬਕਾਲੀ ਗਿਆਨ-ਅਮ੍ਰਿਤ ਨੂੰ ਅਜੋਕੇ ਪਾਠਕ ਦੀ ਪਹੁੰਚ ਯੋਗ ਬਣਾਉਣ ਲਈ ਕੁਝ ਨਵੀਨ ਛੋਹਾਂ ਦੇ ਕੇ ਪ੍ਰਸਤੁਤ ਕੀਤਾ ਜਾ ਰਿਹਾ ਹੈ, ਪਰ ਪੁਸਤਕ ਦੇ ਪਦ-ਪਦਾਰਥ ਨੂੰ ਮੂਲ ਵਿਚ ਹੀ ਰਖਿਆ ਗਿਆ ਹੈ। ਆਸ਼ਾ ਹੈ, ਇਹ ਪੁਸਤਕ ਆਤਮ-ਗਿਆਨੀਆਂ ਵਾਸਤੇ, ਗੁਰੁਬਾਣੀ ਦੇ ਵਿਆਖਿਆਕਾਰਾਂ ਵਾਸਤੇ, ਨਿਰਮਲ ਸੰਪ੍ਰਦਾਇ ਨੂੰ ਗੰਭੀਰਤਾ ਸਹਿਤ ਸਮਝਣ ਵਾਲੇ ਖੋਜਾਰਥੀਆਂ ਵਾਸਤੇ ਅਤੇ ਸਾਧਾਰਣ ਗਿਆਨ ਅਭਿਲਾਸ਼ੀਆਂ ਵਾਸਤੇ ਸਰਬ-ਭਾਂਤਿ ਕਲਿਆਣਕਾਰੀ ਹੋਵੇਗੀ।

ਕੁਲਵਿੰਦਰ ਸਿੰਘ
ਮਨਜੀਤ ਕੌਰ
ਸੰਪਾਦਕ

ਹਰਭਜਨ ਸਿੰਘ
ਮੁਖ ਸੰਪਾਦਕ



ਟੀਕਾ

# ਗੁਰੁਭਾਵਦੀਪਕਾ

ਸ੍ਰੀਮਤ

ਪੰਡਿਤਤਾਰਾਸਿੰਘਨਰੋਤਮ

ਰਚਿਤ

ਸੰਮਤਸ੍ਰੀਨਾਨਕਸਾਹੀ੪੧੨

ਸੰਮਤ੧੯੩੮ ਬਿ: ਸੰਨ੧੮੮੧ ਈ:

ਲਾਹੌਰ

ਚੀਤ੍ਰਆਫਤਾਬਪੰਜਾਬਮੇਂਛਾਪਾਗਿਆ

ਦੀਵਾਨਬੂਟਾਸਿੰਘਮਾਲਕਕੇਅਧਿਕਾਰ

ਪਹਿਲੇ ਐਡੀ ਨ ਦੀ ਟਾਈਟਲ ਫੋਟੋ

# ਭੂਮਿਕਾ
(ਪਹਿਲਾ ਐਡੀਸ਼ਨ)

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਕਬਿਤੁ ॥
ਸ੍ਰਿਤੇ ਸਿੱਧ ਸੁੱਧ ਬੁੱਧ ਨਿੱਤਜ ਨਿਰਵਿਕਾਰ ਰੂਪ,
ਨਿਰਜੁਰ ਨਿਰੀਹ ਨਿਰਦੋਖ ਨਿਰੰਕਾਰ ਹੈ ॥
ਅਜੈ ਅਬਿਨਾਸੀ ਆਦਿ ਅੰਤ ਸੇ ਬਿਹੀਨ ਰੂਪ,
ਅਲਖ ਅਪਾਰ ਪਾਰ ਨਿਖਲ ਪਸਾਰ ਹੈ ॥
ਏਕ ਰੂਪ ਏਕ ਜੋਤਿ ਏਕ ਸੁਖ ਏਕ ਓਤ,
ਏਕ ਨਿਧੀ ਏਕ ਦੇਵ ਏਕਾ ਏਕੰਕਾਰ ਹੈ ॥
ਵਹੀ ਨਿਜ ਮਾਯ ਮੈ ਪਸਾਰ ਜੋਤਿ ਤੀਨ ਰੂਪ,
ਧਾਰਕੇ ਕਹਾਯੋ ਗਿਰਾਸਾਰ ਓਂਕਾਰ ਹੈ ॥ ੧ ॥
ਤਾਂਕੇ ਰਚੇ ਮਾਯਕ ਪ੍ਰਪੰਚ ਵਪੁ ਥੂਲ ਮਾਹ
ਜਬੀ ਜਬੀ ਵੈਦਕ ਪ੍ਰਚਾਰ ਹੋਤ ਹਾਨੀਆ ॥
ਤਬੀ ਤਬ ਕਾਂਹੂ ਕਾਂਹੂ ਰੂਪ ਕੋ ਬਨਾਯ ਸੁਭ,
ਆਵੇਂ ਜਗ ਰੱਛ ਕਾਜ ਬਿਸ੍ਨ ਸਿਵ ਗਜਾਨੀਆ ॥
ਯਾਤੇ ਕਲੁ ਕਾਲੁਖ ਦਬਾਈ ਧਰਾ ਸੋਰ ਸੁਨ,
ਧਾਰਜੋ ਹਰਿ ਨਾਨਕ ਗੁਰੂ ਕੋ ਵਪੁ ਜਾਨੀਆ ॥
ਆਇ ਜਾਇ ਪੂਛੇ ਪਰ ਕੀਨੋ ਉਪਦੇਸ ਬੇਸ,
ਕਾਟਕ ਕਲੇਸ ਦੁਖ ਸੁਖ ਦਮ ਹਾਨੀਆ ॥ ੨ ॥
ਤਾਹੀ ਉਪਦੇਸ ਕੇ ਅਸੇਖ ਮੈ ਪ੍ਰਕਾਸ ਹੇਤ,
ਰਚੇ ਅੰਕ ਦੂਜੇ ਗੁਰੁ ਗੁਰੁਮੁਖੀ ਸੁਨਾਮ ਹੈ ॥
ਦੀਨੋ ਉਪਦੇਸ ਲੇਸ ਕਾਟਕ ਕਲੇਸ ਬੇਸ,
ਜਾਹ ਕੋ ਨ ਪ੍ਰੇਮ ਰੰਚ ਮਾਹ ਧਨ ਧਾਮ ਹੈ ॥
ਕੀਨੀ ਅਤਿ ਸੇਵ ਦੇਵ ਭੇਵ ਕੀ ਪਛਾਨ ਹੇਤ,
ਨੇਤ ਗੁਰ ਈਸ੍ਰਰ ਨ ਛੋਡ ਆਨ ਕਾਮ ਹੈ॥
ਕੀਨੋ ਤਪ ਭਾਰੀ ਤਪ ਭਾਰੀ ਕੋ ਮਿਟਾਨ ਵਾਰ
ਖਿਮਾ ਕੇ ਪਹਾਰ ਗੁਰੁ ਅੰਗਦ ਸੁਨਾਮ ਹੈ ॥੩॥
ਵਹੀ ਉਪਦੇਸ ਦੇਸ ਦੇਸ ਮੈ ਪ੍ਰਕਾਸ ਹੇਤ
ਦੀਨੋ ਗੁਰੁ ਤੀਜੇ ਸਾਥ ਬਖਸ ਸਿਧਾਨ ਕੇ॥

ਜਾਕੋ ਪਾਇ ਜਹਾਂ ਕਹਾਂ ਜਗ ਮੈ ਸੁਨਾਮੀ ਭਏ
ਗੰਗੁ ਸਾਹੀ ਆਦਿ ਪੁਜੇ ਸਭੀ ਸਾਥ ਮਾਨਕੇ ॥
ਪੁੱਤ੍ਰੀ ਪਤਿ ਠਾਨ ਗੁਰੁ ਨਿਗਾ ਸੇ ਨਿਹਾਲ ਕੀਨੋ,
ਚੌਥੋ ਪਾਤਿਸਾਹ ਜਾਯ ਆਪਨੀ ਸੁ ਠਾਨ ਕੇ ॥
ਰਚੋ ਬਰ ਤੀਰਥ ਤਰਾਨ ਕੋ ਨਿਖਲ ਜੀਵ,
ਆਗਾ ਦਯੀ ਅਮਰ ਅਗਾਮੀ ਸਭ ਜਾਨਕੇ ॥੪॥
ਤਾਹੀ ਉਪਦੇਸ ਵਾ ਰੇ ਜਨੋ ਕੋ ਦਿਖਾਨ ਹੇਤ,
ਅਦਭੁਤ ਬਿਭੂਤ ਦਿੱਬਜ ਦਿਬ੍ਯ ਜਾਂਹ ਤਾਹ ਕੀ ॥
ਅੰਮ੍ਰਿਤ ਸਰੋਵਰ ਸਵਾਰਜੋ ਗੁਰੁ ਰਾਮਦਾਸ,
ਆਸਰਾ ਸਪੂਰਕ ਗਰੀਬ ਨਰ ਨਾਹ ਕੀ ॥
ਬਾਂਧਜੋ ਹੈ ਬਿਧਾਤੇ ਯਾਤੇ ਦੂਸਰੋ ਨ ਤਾਹ ਸਮ,
ਦੇਖਨ ਮੈ ਆਯੋ ਗੁਰੁ ਊਪ ਗ੍ਰੰਥ ਮਾਹ ਕੀ ॥
ਕੁਸ੍ਰੀ ਕਲੰਕ ਕੁਸ੍ਰ ਕਾ ਕਕਾਰੋਪਨ
ਪੁਨਾ ਨਾਯ ਧੋਯ ਖੋਯ ਬੈਠੇ ਉਪਮਾ ਸੁਵਾਹ ਕੀ ॥੫॥
ਵਹੀ ਉਪਦੇਸ ਕੁਲ ਕਾਟਕ ਕਲੇਸ ਜਾਨ
ਜਗ ਮੇ ਠਰਾਨ ਹੇਤ ਅਨਜ ਮਤ ਰੀਤਿ ਸੋ ॥
ਨਾਮ ਸੇ ਮਹਾਨ ਪੋਤ ਬਾਧਯੋ ਗੁਰੁ ਗ੍ਰੰਥ ਜਾਹ
ਦੇਖਤ ਹੀ ਪਾਪ ਪੁੰਜ ਭਾਗੇ ਜਨ ਚੀਤ ਸੋ ॥
ਬਾਂਧੀ ਮਰਯਾਦ ਰਾਗ ਬਾਨੀ ਮੈ ਗਵੱਈਯੋ ਹਿਤ
ਜਾਕੋ ਸੁਨ ਸਭੀ ਜਨ ਆਵੇਂ ਪਾਸ ਮੀਤ ਸੋ ॥
ਪ੍ਰਾਤ ਜਪ ਸਾਯੰ ਜਪ ਸੈਨ ਜਪ ਤੀਨੋ ਕਹੇ
ਔਰ ਸਭ ਰੀਤਿ ਥਿਰ ਕਰੀ ਲੋਹ ਭੀਤਿ ਸੋ ॥੬॥
ਤਾਹੀ ਉਪਦੇਸ ਮਾਹ ਚਿੱਤ ਥਿਤ ਵਾਰਨੇ ਕੋ
ਕਾਰਕ ਵਿਘਨ ਜਨ ਸਿਖ੍ਯਾ ਅਤਿ ਦੈਬੇ ਕੋ ॥
ਬਾਂਧੀ ਤਰਵਾਰ ਮੀਰੀ ਪੀਰੀ ਕਸ ਕਟ ਮਾਹ
ਕਾਟਕ ਕੁਲਾਨ ਦੁਸ੍ਰ ਬਦਲਾ ਸੁ ਲੈਬੇ ਕੋ ॥
ਕੀਨੋ ਘਮਸਾਨ ਰਾਮ ਰਾਵਨ ਕੇ ਦਲ ਸਾਮ
ਕਾਕ ਗ੍ਰਿਧ ਜੋਗਨ ਕੇ ਜੂਥਨ ਅਘੈਬੇ ਕੋ ॥
ਦੁਸ੍ਰਨ ਖਪਾਨੋ ਔ ਤਰਾਨੋ ਸੁਭ ਸੰਤਨ ਕੋ
ਯੇ ਹੀ ਬਰ ਕਾਮ ਗੁਰੂ ਹਰਿਗੁਬਿੰਦ ਹ੍ਵੈਬੇ ਕੋ ॥੭॥
ਤਾਹੀ ਉਪਦੇਸ ਵਾਰ ਸਾਰ ਸਾਰ ਸੇਵਦਾਰ
ਜਨਨ ਕੋ ਦੈਬੇ ਹਿਤ ਰਾਜ ਕਾਜ ਰੀਤੀ ਪੁਰ ॥

ਜੰਗਲ ਮੈਂ ਮੰਗਲ ਕਹਾਵਤ ਸਫਲ ਹੇਤ
ਕੀਨੀ ਜਬ ਯਾਤ੍ਰਾ ਸੁ ਦਾਤਾ ਹਰਿਰਾਇ ਗੁਰ ॥
ਫੂਲ ਬੰਸ ਫੂਲਨ ਮੈਂ ਲੌਨੇ ਫਲ ਲਾਵਨ ਕੋ
ਹਾਥ ਮੈ ਸੰਭਾਰੀ ਗੁਰ ਬਰਛੀ ਸੁ ਮਹਾਂ ਖੁਰ ॥
ਰਾਜਤ ਬਤਾਵਤ ਸੁ ਸਿਖ੍ਯਾ ਸਭ ਸਿਖਨ ਕੋ
ਜੈਸ ਕਬਿ ਰਾਜੇ ਸੁਰ ਸਭਾ ਮੈ ਸੁਰਾਨ ਗੁਰ ॥੮॥
ਸੋਈ ਉਪਦੇਸ ਲੇਸ ਚਿੱਤ ਮੈ ਪ੍ਰਵੇਸ ਜਿਨੇ
ਤਿਨ ਹੀ ਕੋ ਬੋਧਨ ਕੇ ਹੇਤ ਅਸ ਗਯਾਨ ਕੋ ॥
ਦੀਪ ਸਿਖਾ ਨਦੀ ਜਲ ਭੂਤ ਸਿਖੀ ਮੇਘ ਛਾਯ
ਸਾਮ ਸਭੋ ਚਿਤ ਮਾਹ ਰਾਖੋ ਅਸ ਧਯਾਨ ਕੋ ॥
ਘਰ ਧਨ ਸੁਤ ਭ੍ਰਿਤ ਨਾਰੀ ਆਦਿ ਸਭੀ ਲਖੋ
ਆਪਨੀ ਸਮੇਤ ਦੇਹ ਬਿੱਜਲ ਸਕਾਨ ਕੋ ॥
ਚਲ ਰੂਪ ਸਭੀ ਸੂਚ ਅਚਲ ਮਹਾਨ ਸੂਚਜੋ
ਯੋ ਏਕ ਹੀ ਸਰੂਪ ਹਰਿਕ੍ਰਿਸ੍ਨ ਭਗਵਾਨ ਕੋ ॥੯॥
ਤਾਹੀ ਉਪਦੇਸ ਲੇ ਸਵਾਰਨ ਕੋ ਬਾਰ ਬਾਰ
ਮਾਯਕ ਸਮਾਨ ਜਗ ਭਾਖਜੋ ਸੁ ਨਦੀ ਬੇਗ ॥
ਦੋਖ ਕੋ ਦਿਖਾਯੋ ਭਲ ਸਾਥ ਮਤ ਗ੍ਰੰਥਨ ਕੇ
ਨੀਕੀ ਭਾਂਤ ਜਗ ਕੋ ਬਤਾਯੋ ਸਾਮ ਭੀ ਤਰੇਗ ॥
ਸਾਧਨ ਸੰਜੋਗੀ ਜਨ ਈਸ ਕੀ ਕ੍ਰਿਪਾਹਵਾਰ
ਗੁਰੁ ਕੀ ਕ੍ਰਿਪਾ ਸੇ ਕਹਜੋ ਨੀਕੇ ਚਿੱਤ ਜਾਨ ਲੇਗ ॥
ਕ੍ਰਿਪਾ ਜਲ ਬਾਦਰ ਬਰਖ ਬਰਨੀਕ ਕਹਜੋ
ਸਾਦਰ ਬਹਾਦਰ ਸੁ ਗੁਰੁ ਵਰ ਵਾਕ ਤੇਗ ॥੧੦॥
ਕਹੇ ਉਪਦੇਸ ਵਾਰੇ ਸਭੀ ਗੁਰੁ ਪਜਾਰੇ ਭਾਰੇ
ਕੋਮਲ ਚਿਤ ਐਸੇ ਪੇਖੇ ਗੁਰੂਵਰ ਜਗ ਮੈ ॥
ਰਾਖੀਏ ਧਰਮ ਹਿੰਦ ਕਾਟੀਏ ਯਵਨ ਕੁਲ
ਜਾਪੀਏ ਪੁਰਾਨੋ ਜਾਪ ਚਾਲ ਜਾਹ ਮਗ ਮੈ ॥
ਭਾਖਜੋ ਹਮ ਚਿਰੀ ਮ੍ਰਿਗ ਵੇਤੋ ਸਮ ਬਾਜ ਸਿੰਘ
ਕੈਸੇ ਮਾਰ ਲੇਹ ਹਮ ਕੁਹਾਰੋ ਨਿਜ ਪਗ ਮੈ ॥
ਅਮ੍ਰਿਤ ਦੈ ਕੀਨੇ ਜਿਹ ਸਭੀ ਜਨ ਬਾਜ ਸਿੰਘ
ਸ੍ਰੀ ਗੁਰੂ ਗੋਬਿੰਦ ਸਿੰਘ ਬੰਦੋ ਪਗ ਲਗ ਮੈ ॥੧੧॥
ਤਾਹੀ ਉਪਦੇਸ ਕੋ ਪ੍ਰਕਾਸ ਪੁੰਜ ਗ੍ਰੰਥ ਗੁਰੂ
ਬੋਧਕ ਤ੍ਰਿਕਾਂਡਨ ਮੈ ਭਗਤਿ ਗਜਾਨ ਅਤਿ ਹੀ ॥
ਸਾਧਨ ਸਮੂਹ ਔਰ ਮਹਿਮਾ ਸਤਸੰਗਤ ਕੀ

ਈਸ ਭਕਤਿ ਗੁਰੂ ਭਕਤਿ ਸਾਸਤ੍ਰ ਮਤ ਸਤ ਹੀ ॥
ਮਾਨੁਖ ਜਨਮ ਦੁਰਲੰਭ ਸਭ ਜੋਨਨ ਮੈ
ਪਾਇ ਮਤ ਖੋਵੋ ਮਨ ਲਇ ਜਤ ਕਤ ਹੀ ॥
ਏਕ ਈਸ ਦਸੋ ਗੁਰੂ ਬਾਰਵੋ ਗ੍ਰੰਥ ਪੰਥ
ਤੇਰਵੋ ਬਿਸੇਖ ਬੰਦੋ ਸਭੀ ਦਾਯ ਗਤਿ ਹੀ ॥੧੨॥

ਦੋਹਰਾ॥
ਜਿਨ ਸੁਗੰਧ ਉਪਦੇਸ ਦੈ ਸੇਵਕ ਭ੍ਰਮਰ ਆਨੰਦ ॥
ਕੀਨੇ ਸ੍ਰੀ ਗੁਲਾਬ ਹਰਿ ਗੁਰਵਰ ਤਿਨ ਪਦ ਬੰਦ ॥੧੩॥
ਗੁਰੁਮਤ ਆਰਯ ਲੋਕ ਜੇ ਮਨੀ ਸਿੰਘ ਲੋਆਹ ॥
ਤਿਨ ਕੀ ਰਚੀ ਪੁਰਾਤਨੀ ਗਹ ਆਲੰਬ ਬਰਤਾਹ ॥੧੪॥
ਔ ਪੁਨ ਵੈਦਕ ਅਰਥ ਕੀ ਨਿਰਣੇ ਰੀਤੀ ਜੌਨ ॥
ਜੈਮੁਨਿ ਮੁਨਿ ਪੁਨ ਬਜਾਸ ਜੁ ਭਾਖੀ ਮਗ ਲੇ ਤੌਨ ॥੧੫॥
ਜੋ ਜੋ ਸੰਕਰ ਆਦਿਕਨ ਭਾਸਜ ਬਨਾਏ ਗ੍ਰੰਥ ॥
ਔ ਇਤਿਹਾਸ ਪੁਰਾਣ ਕੀ ਟੀਕਾ ਕੇ ਜੋ ਪੰਥ ॥੧੬॥
ਗੁਰੁਮਤ ਨਿਰਣੇ ਗ੍ਰੰਥ ਮੋ ਲਿਖ ਕਰ ਸਭ ਤਿਨ ਰੀਤਿ॥
ਅਬ ਈਹਾਂ ਤਿਹ ਸੂਚਨਾ ਭਾਖੌ ਰਾਖੋ ਚੀਤ ॥੧੭॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ ਟੀਕਾ ਸੇ ਪਹਿਲੇ ਟੀਕਾ ਕਾ ਪਰਮ ਸਹਾਈ 'ਗੁਰੁਮਤ ਨਿਰਣੇ ਸਾਗਰ ਗ੍ਰੰਥ' ਬਨਾਯਾ ॥ ਉਸਕੇ ਪਹਿਲੇ ਅਧਜਾਯ ਮੈ ਗੁਰੁ ਗ੍ਰੰਥ ਜੀ ਮੇ ਕਹਜਾ ਗੁਰੁਮਤ ਕਾ ਸਿਧਾਂਤ ਭਕ੍ਤੀ ਪੂਰਬਕ ਗਜਾਨ ਲਿਖਜਾ। ਦੂਸਰੇ ਮੈ ਗ੍ਰੰਥ ਜੀ ਕੀ ਬਾਣੀ ਕੋ ਪ੍ਰਮਾਣਤਾ ਔ ਪੁੰਨਜ ਯਜਨਕਤਾ ਸਿਧ ਕਰੀ, ਤੀਸਰੇ ਮੈ ਵੇਦਾਦਿਕੋ ਵਤ ਇਸ ਕੀ ਟੀਕਾ ਅਵਸਜ ਚਾਹੀਯੇ ਯਹ ਸਿਧ ਕੀਆ। ਚੌਥੇ ਮੈ ਟੀਕਾ ਕੇ ਰਚਨ ਕੀ ਰੀਤਿ ਲਿਖੀ, ਪਾਂਚਵੇ ਮੈ ਗੁਰੂ ਨਾਨਕ ਜੀ ਕੇ ਗੁਰੂ ਕਾ ਨਿਰਣੇ ਲਿਖਾ ਹੈ। ਛਠੇ ਮੈ ਗੁਰੁ ਪਰਮੇਸ੍ਵਰ ਕਾ ਅਵਤਾਰ ਸਿਧ ਕੀਯੇ, ਸਾਤਵੇ ਮੈ ਅਵਤਾਰ ਹੋਨੇ ਕਾ ਬੀਜ ਲਿਖਾ ਹੈ। ਆਠਵੇ ਮੈ ਵੇਦ ਕੇ ਮਾਰਗ ਕਾ ਚਲਾਵਨਾ ਲਿਖਾ ਹੈ। ਨੌਵੇ ਮੈ ਗੁਰੁਮਤ ਕੇ ਇਸ੍ਰ ਦੇਵ ਕਾ ਨਿਰਣੈ ਲਿਖਾ ਹੈ, ਇਤਨਾ ਉਸਕਾ ਪ੍ਰਥਮ ਖੰਡ ਹੈ॥

ਦੂਸਰੇ ਖੰਡ ਕੇ ਚਲਤੇ ਦਸਵੇ ਅਧਜਾਯ ਮੈ ਪਾਖਾਣ ਪੂਜਾ ਕਰਨੇ ਯੋਗਜ ਨਹੀ ਯੁਗਲ ਉਪਾਸਨਾ ਕੀ ਆਵਸਜਕਤਾ ਨਹੀ ਭਕਤੀ ਗੁਰੂ ਮਤ ਮੇ ਅਨਨਜ ਹੈ ਯਹ ਲਿਖਾ ਹੈ, ਗਜਾਰਵੇ ਮੈ ਸਭ ਮਤ ਸੰਮਤ ਭਕਤੀ ਕੀ ਰੀਤਿ ਸਿਧ ਕਰੀ ਹੈ, ਬਾਰਵੇ ਮੈ ਭਕਤੀ ਕਾ ਭਕਤੀ ਕੇ ਗ੍ਰੰਥੋ ਕੇ ਅਨੁਸਾਰ ਪੂਰਾ ਪ੍ਰਕਾਰ ਲਿਖਾ ਹੈ। ਤੇਰਵੇ ਮੈ ਸਾਮਗ੍ਰੀ ਸਹਿਤ ਰਸੋ ਕਾ ਸ੍ਵਰੂਪ ਨਿਰਣੇ ਕਰ ਸਾਂਤ ਰਸ ਮੇ ਸਭ ਸਾਸਤ੍ਰ ਕਾ ਤਾਤਪਰਜ ਲਿਖਾ ਹੈ, ਚੌਦਵੇ ਮੈ ਬਾਤਸਲਜਾਦਿ ਪਾਂਚ ਰਸੋ ਕੇ ਸ੍ਵਰੂਪ ਨਿਰਣੇ ਕਰ ਭਕਤੀ ਕੇ ਬਿਚਾਰ ਕੀ ਸਮਾਪਤੀ ਕਰੀ ਹੈ। ਪੰਦ੍ਰਵੇ ਮੈ ਦੂਸਰੇ ਭਾਵ ਕੇ ਨਿਰਣੇ ਮੈ ਵਿਵੇਕਾਦਿਕ ਚਾਰ ਸਾਧਨੋ ਕੇ ਸ੍ਵਰੂਪ ਲਿਖੇ ਹੈ, ਸੋਲਵੇ ਮੈ ਗੁਰੁ ਸਮੀਪ ਜਾ ਕਰ ਸ੍ਰਵਣਾਦਿ ਔ ਪਦੋ ਮੈ ਸਕਤੀ ਲਖਣਾ ਕੇ ਬਿਚਾਰ ਲਿਖੇ ਹੈ। ਸਤਾਰਵੇ ਮੈ ਪਦੋ ਸੇ ਔਰ ਵਾਕਜਨ ਸੈ ਜੈਸਾ ਅਰਥ ਗਜਾਨ ਹੋਤਾ ਹੈ ਔ ਤਿਸ ਗਜਾਨ ਸੈ ਜੋ ਮੁਕਤੀਆਂ ਹੋਤੀ ਹੈ ਉਨ ਕੇ ਸਰੂਪੋ ਕਾ ਵਿਚਾਰ ਲਿਖਾ ਹੈ। ਇਤਨਾ ਉਸ ਕਾ ਦੂਸਰਾ ਖੰਡ ਹੈ॥-

ਤੀਸਰੇ ਖੰਡ ਕੇ ਚਲਤੇ ਅਠਾਰਵੇ ਧਜਾਯ ਮੈ ਗੁਰੂ ਕੇ ਬਚਨੋ ਵਿਖੇ ਉਤਪਤੀ ਮੈ ਬਿਰੋਧ ਕੇ ਪਰਿਹਾਰ ਕੀ

ਰੀਤਿ ਚਲਾ ਕਰ ਤਾ ਮੇ ਮਾਯਾਦਿਕੋ ਕੇ ਸ੍ਵਰੂਪ ਲਿਖੇ ਹੈ। ਉਨੀਸਵੇਂ ਮੈ ਸੰਨਯਾਸੀਯੋਂ ਕੇ ਮਤ ਕੇ ਮੂਲ ਪਾਠ ਪੰਚੀਕਰਣ ਭਾਸਜ ਔ ਪੰਚੀਕਰਣ ਵਾਰਤਕ ਲਿਖੇ ਹੈ, ਬੀਸਵੇ ਮੈ ਬੈਸਨਵੋ ਕੇ ਮਤ ਕਾ ਮੂਲ ਗ੍ਰੰਥ ਤਤ੍ਵ ਤ੍ਰਯ ਲਿਖਾ ਹੈ। ਇਕੀਸਵੇ ਮੈ ਪਰਮੇਸ੍ਵਰ ਸੇ ਬਿਨਾ ਅਨਜ ਦੇਵਨ ਕੇ ਮਾਨਨੇ ਕਾ ਨਿਖੇਧ ਲਿਖਾ ਹੈ। ਬਾਈਸਵੇ ਮੈ ਬਿਗੜੇ ਸਬਦੋ ਕੋ ਨਿਰਦੋਖਤਾ ਪੁਨਾ ਅਰਥੋਂ ਕੀ ਔ ਪਦੋਂ ਕੀ ਪੁਨਰੁਕ੍ਤੀ ਕਾ ਪਰਿਹਾਰ ਪ੍ਰਕਾਰ ਲਿਖਾ ਹੈ। ਤੇਈਸਵੇ ਮੈ ਰਾਗੋ ਕੋ ਭਲਾ ਬੁਰਾ ਚਿੰਤਨ ਮੈ ਰਾਗਮਾਲਾ ਗੁਰੁ ਕੀ ਬਣਾਈ ਨਹੀ ਯਹ ਲਿਖਾ ਹੈ, ਚੌਵੀਸਵੇ ਮੇ ਜਗਾ ਜਗਾ ਸੇ ਏਕ ਏਕ ਵਸਤੁ ਕੇ ਨਾਮ ਚੁਨ ਚੁਨ ਕੇ ਕੋਸ ਲਿਖਾ ਹੈ, ਪਚੀਸਵੇ ਮੈ ਹਜਾਰੇ ਸਬਦੋ ਵਤ ਲਖੇ ਕਰੋੜੇ ਕਜੁਨਾ ਲਿਖੇ ਇਤਜਾਦਿਕ ਗਯਾਰਾਂ ਪ੍ਰਸ੍ਨੋ ਕੇ ਉਤਰ ਲਿਖੇ ਹੈ। ਯਹ ਉਸਕਾ ਤੀਸਰਾ ਖੰਡ ਹੈ–

ਚੌਥੇ ਖੰਡ ਕੇ ਚਲਤੇ ਹੀ ਛਬੀਸਵੇਂ ਅਧਜਾਯ ਮੈ ਦਸ ਪ੍ਰਸ੍ਨੋ ਕਾ ਉਤਰ ਲਿਖਾ ਹੈ। ਸਤਾਈਸਵੇਂ ਮੈ ਸਤ ਸੂਦ੍ਰੋ ਕੋ ਬ੍ਰਾਹਮਣਾਦਿਕੋਵਤ ਵੇਦ ਵਿਦਜਾ ਕਾ ਅਧਿਕਾਰ ਲਿਖਾ ਹੈ, ਅਠਾਈਸਵੇ ਮੈ ਸੇਖ ਰਹੇ ਪ੍ਰਸ੍ਨੋ ਕਾ ਉਤਰ ਲਿਖਾ ਹੈ, ਉਨਤੀਸਵੇ ਮੈ ਗਿਨਤੀ ਵਾਲੀ ਤੁਕਾ ਮੈ ਵਸਤੁਓ ਕੀ ਗਿਨਤੀ ਪੂਰੀ ਕਰਨੀ ਲਿਖੀ ਹੈ, ਤੀਸਵੇ ਮੈ ਵੇਦਾਦਿ ਨਿਖਲਸਤ ਸਾਸਤ੍ਰੋਂ ਕਾ ਏਕ ਮੈ ਤਾਤਪਰਯ ਲਿਖਾ ਹੈ, ਇਕਤੀਸਵੇ ਮੈ ਵੇਦਾਦਿਕੋ ਵਤ ਗ੍ਰੰਥ ਸਾਹਿਬ ਪਰਮੇਸ੍ਵਰ ਕੀ ਬਾਣੀ ਸਿਧ ਕੀਆ ਹੈ। ਯਹ ਉਸ ਗੁਰੁਮਤ ਨਿਰਣਯ ਸਾਗਰ ਕਾ ਚੌਥਾ ਖੰਡ ਹੈ।–

ਇਸ ਕੇ ਸਮਾਨ ਏਕ ਔਰ ਭੀ ਗੁਰੁ ਔ ਗੁਰੁਸਿਖੋਂ ਕੀ ਬਾਣੀ ਕੀ ਪ੍ਰਮਾਣ ਅਪ੍ਰਮਾਣਪਨ ਕੀ ਪਰੀਖਜਾ ਕਾ ਪ੍ਰਕਾਰ ਲਿਖਾ ਹੈ ਸੋ ਭੀ ਟੀਕਾ ਕਾ ਪ੍ਰਮਾਣ ਦੇਨੇ ਯੋਗਜ ਬਾਣੀਯੋ ਕੇ ਨਿਰਣੇ ਕਰਣੇ ਸੇ ਪ੍ਰਮ ਸਹਾਈ ਹੈ। ਯਾ ਤੇ ਟੀਕਾ ਪੜਨੇ ਸੁਣਨੇ ਕੀ ਇਛਾ ਵਾਲੇ ਗੁਰੁਮਤ ਕੇ ਸੱਜਨ ਲੋਕ ਇਨਕੋ ਪਹਲੇ ਅਵਸਜ ਪੜ ਸੁਨ ਲੀਆ ਕਰੇ ਤਬ ਉਨ ਕੋ ਮੂਲ ਟੀਕਾ ਦੇਖਨੇ ਪਰਮ ਸੁਗਮ ਹੋਂਗੇ ਅਰ ਮਤ ਮਤਾਤਰੋਂ ਕਾ ਭੀ ਯਥਾਰਥ ਗਯਾਨ ਹੋਗਾ ਅਰ ਬਾਣੀ ਕੇ ਯਥਾਰਥ ਅਯਥਾਰਥ ਅਰਥ ਕੀ ਭੀ ਪੂਰੀ ਪਰੀਖਜਾ ਹੋਗੀ। ਯਾ ਤੇ ਅਵੱਸਯ ਪਹਲੇ ਦੇਖ ਲੇਵੇਂ ਅਰ ਏਤੀ ਵਾਰਤਾ ਈਹਾਂ ਔਰ ਭੀ ਜਾਨ ਲੇਵੇਂ ਇਤਿਹਾਸ ਪੁਰਾਣੋ ਮੈ ਜੋ ਅਰਥ ਪਰਬ ਪਰਬ ਵਾ ਸਕੰਧ ਸਕੰਧ ਮੈ ਕਹਯਾ ਹੋਤਾ ਆਦਿ ਵਿਖੇ ਵਾ ਅੰਤ ਵਿਖੇ ਤਿਸਕੀ ਸੂਚੀ ਹੋਤੀ ਹੈ ਅਰ ਜੋ ਅਰਥ ਅਧਜਾਯ ਵਿਖੇ ਹੋਵੇ ਤਿਸਕੀ ਭੀ ਸੂਚੀ ਹੋਤੀ ਹੈ। ਯਾ ਤੇ ਗ੍ਰੰਥ ਸਾਹਿਬ ਮੈ ਭੀ ਜੋ ਅਰਥ ਗੁਰੋ ਨੇ ਰਾਗ ਰਾਗ ਮੈ ਲਿਖਜਾ ਹੈ ਤਿਸਕੀ ਔਰ ਜੋ ਅਰਥ ਰਾਗੋ ਮੈ ਸਬਦ ਸਬਦ ਵਿਖੇ ਲਿਖਜਾ ਹੈ ਤਿਸ ਕੀ ਸੂਚੀ ਲਿਖਨੀ ਉਚਿਤ ਹੈ ਪਰੰਤੁ ਈਹਾਂ ਗੁਰੋ ਨੇ ਜੋ ਅਰਥ ਏਕ ਰਾਗ ਮੈ ਲਿਖਜਾ ਹੈ ਵਹੀ ਸਭ ਮੈ ਲਿਖਜਾ ਹੈ ਅਰ ਜੋ ਏਕ ਸਬਦ ਮੈ ਲਿਖਜਾ ਹੈ ਵਹੀ ਸਤਸੰਗ ਮਹਿਮਾ ਨਾਮ ਮਹਿਮਾ ਦੀ ਬਹੁਤ ਕਰ ਅਨਜ ਸਬਦੋ ਮੈ ਲਿਖਜਾ ਹੈ ਜੈਸੇ ਵੇਦ ਮੈ ਜੋ ਅਰਥ ਏਕ ਏਕ ਸਾਖਾ ਮੇ ਔ ਸਾਖਾ ਕੇ ਪ੍ਰਪਾਠਕੋ ਮੈ ਲਿਖਜਾ ਵਹੀ ਬਹੁਤ ਕਰ ਅਨਜ ਸਾਖਾ ਪ੍ਰਪਾਠਕੋ ਮੈ ਲਿਖਜਾ ਹੈ। ਯਾ ਤੇ ਤਾ ਕੀ ਇਤਿਹਾਸ ਪੁਰਾਣੋ ਕੇ ਪਰਬ ਸਕੰਧ ਅਧਜਾਯੋਵਤ ਵੇਦੋ ਕੇ ਆਦਿ ਵਿਖੇ ਵਾ ਅੰਤ ਵਿਖੇ ਸੂਚੀ ਨਹੀ ਲਿਖੀ ਤੈਸੇ ਗ੍ਰੰਥ ਸਾਹਿਬ ਕੇ ਆਦਿ ਅੰਤ ਵਿਖੇ ਨਹੀ ਲਿਖੀ ਯਾਤੇ ਟੀਕਾ ਮੇ ਭੀ ਨਹੀ ਲਿਖਤੇ ਕਿੰਤੂ ਯਹ ਤੋ ਲਿਖਤੇ ਹੈ ਜੈਸੇ ਵੇਦ ਮੈ ਈਸ੍ਵਰ ਵੇਦ ਬ੍ਰਿਛ ਕਾ ਮੂਲ ਲਿਖਯਾ ਹੈ ਅਰ ਕਰਮ ਉਪਾਸਨਾ ਗਯਾਨ ਕੇ ਪ੍ਰਤਿਪਾਦਕ ਬਚਨ ਤਾ ਕੇ ਤੀਨ ਸਕੰਧ ਲਿਖੇ ਹੈ ਅਰ ਸਕੰਧੋ ਮੈ ਕਰਮਾਦਿਕੋ ਕੇ ਅਵਾਂਤਰ ਭੇਦੋ ਕੇ ਪ੍ਰਤਿਪਾਦਕ ਬਚਨ ਤਿਨ ਸਕੰਧੋ ਕੀਆਂ ਸਾਖਾ ਲਿਖੀਆ ਹੈ ਅਰ ਸਾਖਾ ਸਾਖਾ ਮੈ ਕਰਮਾਦਿਕੋ ਕੇ ਕਰਤਾ ਕਰਣਾਦਿ ਰੂਪ ਅੰਗੋ ਕੇ ਪ੍ਰਤਿਪਾਦਕ ਬਚਨ ਪਤ੍ਰ ਸੂਚਨ ਕੀਯੇ ਹੈਂ ਅਰਥਵਾਦ ਬਚਨ ਪੁਸਪ ਸੂਚਨ ਕੀਯੇ ਹੈ ਅਰਥਵਾਦ ਰੋਚਕ ਬਚਨੋ ਕਾ ਨਾਮ ਹੈ ਕਰਮਾਦਿਕੋ ਕੇ ਸ੍ਵਰੂਪ ਕੋ ਪੂਰਾ ਪ੍ਰਗਟ ਕਰਨੇ ਵਾਲੇ ਬਚਨ ਫਲ ਰੂਪ ਸੂਚਨ ਕੀਯੇ ਹੈਂ ਯਾਹੀ ਤੇ ਭਾਗਵਤ ਕੇ ਆਦਿ ਮੈ ਭਾਗਵਤ ਕੌ ਨਿਗਮ ਤਰੁ ਕਾ ਪੱਕਾ ਫਲ ਲਿਖਜਾ ਹੈ ਤੈਸੇ ਈਹਾਂ ਭੀ ਪਰਮੇਸ੍ਵਰ ਔ ਗੁਰੂ ਤੋ ਇਸ ਕਾ ਮੂਲ ਹੈ ਅਰ ਕਰਮਾਦਿਕੋ ਕੇ ਪ੍ਰਤਿਪਾਦਕ ਬਚਨ ਇਸਕੇ ਸਕੰਧ ਹੈ ਦਾਨ ਸਨਾਦਿਕ ਕਰਮ ਔ ਸ੍ਰਵਣਾਦਿ ਭਕ੍ਤੀਯੋ ਕੇ ਭੇਦ ਪ੍ਰਤਿਪਾਦਕ ਬਚਨ ਇਸਕੀ ਸਾਖਾ ਹੈ

